# ਚਾਚਾ ਰਾਮ ਸਿੰਘ

ਕ੍ਰਿਤ

ਬ੍ਰਿਜੇਂਦਰ ਸਿੰਘ ਐਮ. ਏ. ਐਲ. ਐਲ. ਬੀ.

ਪਟਿਆਲਾ



ਦਿੱਲੀ ਤੇ ਅੰਬਾਲ.

ਅਤਰ ਚੰਦ ਕਪੂਰ ਐਂਡ ਸਨਜ਼

੧੯੫੦

*1st Edition* *2000* *Price 1-8-0*

# ਚਾਚਾ ਸ਼ਾਮ ਸਿੰਘ

ਕ੍ਰਿਤ

ਬ੍ਰਿਜੇਂਦ੍ਰ ਸਿੰਘ ਐਮ. ਏ. ਐਲ–ਐਲ. ਬੀ.

ਰਚਨਾ ਪਬਲਿਸ਼ਰਜ਼, ਰਾਧੇ ਸ਼ਾਮ ਪਾਰਕ, ਦਿੱਲੀ-੫੧

# ਚਾਚਾ ਜੀ

ਸਾਡੇ ਚਾਚਾ ਸ੍ਰੀ ਮਾਨ ਸ਼ਾਮ ਸਿੰਘ ਜੀ ਪਾਹ ਪੜੋਸ ਵਿਚ ਬੜੇ ਹੀ ਪਿਆਰੇ ਹਨ, ਕੀ ਬਚਾ ਤੇ ਕੀ ਬੁਢਾ ਤੇ ਕੀ ਨਰ, ਮਦੀਨ, ਸਭੋ ਹੀ ਕਰਾਚੀ ਦੇ ਸੋਹਣ ਹਲਵੇ ਵਾਂਗੂ ਉਹਨਾਂ ਦੇ ਚਾਹਵਾਨ ਹਨ ਤੇ ਪਰਮਾਤਮਾ ਨੇ ਵੀ ਓਹਨਾਂ ਨੂੰ ਇਕ ਅਤਿ ਸਾਦਾ ਦਿਲ ਦਿਤਾ ਹੋਇਆ ਹੈ ਅਤੇ ਦਿਮਾਗ਼ ਉਦੋਂ ਵੀ ਸਾਧਾਰਨ, ਚਾਚਾ ਜੀ ਅਸਲੋਂ ਹੀ ਬੜੇ ਚੰਗੇ ਹਨ ਤੇ ਇਹੋ ਕਾਰਣ ਹੈ ਸ਼ੈਤਾਨ ਉਹਨਾਂ ਨੂੰ ਸਲਾਮਤ ਰਖੇ—ਜੋ ਉਹ ਮੇਰੇ ਹੀ ਨਹੀਂ, ਮੇਰੀ ਸਿੰਘਣੀ ਤੇ ਮੇਰੇ ਪਰਵਾਰ ਦੇ ਹੀ ਨਹੀਂ ਸਗੋਂ ਗਲੀ ਗੁਆਂਢ, ਸਿਖ, ਹਿੰਦੂ, ਮੁਸਲਮਾਨ, ਸਭਨਾਂ ਦੇ ਹੀ ਚਾਚੇ ਹਨ, ਤੇ ਅੱਲਾ ਸਾਖੀ ਏ, ਅਸੀ ਝੂਠ ਨਹੀਂ ਬੋਲਦੇ, ਚਚਿਆਈ ਵੀ ਸਾਡੇ ਚਾਚੇ ਨੂੰ ਕਰ ਕਰਾ ਕੇ ਇਓਂ ਦੀ ਚੰਬੜੀ ਹੋਈ ਏ ਜਿਵੇਂ ਕਿ ਪੰਜਾਬ ਐਸੰਬਲੀ ਦੇ ਮੁਲਤਾਨੀ ਮੈਂਬਰ ਮੀਆਂ ਅਲਾਹ ਯਾਰ ਖ਼ਾਨ ਦੌਲਤਾਨਾ ਨੂੰ ਚੰਬੜੀ ਹੋਈ ਅਸੀ ਅਖਬਾਰਾਂ ਵਿਚ ਕਦੇ ਪੜ੍ਹੀ ਸੁਣੀ ਸੀ ਪਰ ਸਾਡੇ ਚਾਚਾ ਜੀ ਬੜੇ ਹੀ ਨੇਕ ਹਨ ਤੇ ਬੜੇ ਹੀ ਨੇਕ ਬਖ਼ਤ।

ਉਹ ਬੜੇ ਰੰਗੀਨ ਹਨ ਤੇ ਭੰਵੇ ਦੀ ਕਸਬੀ ਬਹੁਰੂਪੀਏ ਤਾਂ ਨਹੀਂ, ਪਰ ਫੇਰ ਵੀ ਉਹ ਵਚਿਤ੍ਰ ਰੂਪ ਧਾਰ ਬਹਿੰਦੇ ਹਨ, ਕਦੇ ਤਾਂ ਮੁਛਾਂ ਮੂੰਹ ਸਫਾ ਚਟ, ਤੇ ਕਦੇ ਕਦੇ ਗੁਰਗਾਬੀ ਦੇ ਫੀਤੇ ਜਹੀਆਂ ਤੇ ਫੇਰ ਜੀਅ ਆਵੇ ਤੇ ਸਿੰਘ ਸਭੀਏ ਵੀ ਸਜ ਜਾਣ ਤਾਂ ਵੀ ਕੋਈ ਅਔਖਾ ਨਹੀਂ। ਉਹ ਅਪਣੀ ਰੌਂ ਦੇ ਬੰਦੇ ਹਨ ਤੇ ਬਿਲਕੁਲ ਹਰਜਾਈ। ਉਹਨਾਂ ਤੋਂ ਹਭੋ ਕੁਝ ਸੱਤ ਏ। ਕਦੇ ਕਦਾਈਂ ਚਾਚਾ ਜੀ ਪੇਂਡੂ ਬਣ ਬਹਿੰਦੇ ਹਨ ਤੇ ਫੇਰ ਸ਼ਹਿਰੀ ਜੀਵਨ ਦੇ ਮਤਵਾਲੇ, ਗਲ ਕੀ ਫਰੰਗੀ ਦੇ ਰਾਜ ਵਾਂਗੂ ਚਾਚਾ ਜੀ ਵੀ ਦੁਨੀਆਂ ਦੇ ਹਰੇਕ ਗਰਮ ਸਰਦ ਹਿਸੇ ਵਿਚ ਮਿਲ ਸਕਦੇ ਹਨ।

ਚਾਚਾ ਜੀ ਦਾ ਮਜ਼ਹਬ ਜ਼ਰੂਰ ਏ ਪਰ ਕਿਹੜਾ! ਇਹਦਾ ਸਾਡੇ ਕੋਲ ਕੋਈ ਉਤਰ ਨਹੀਂ ਪਰ ਤਾਂ ਵੀ ਇਤਨਾ ਕੁ ਸਾਨੂੰ ਯਕੀਨ ਹੈ ਜੁ ਉਹ ਕੁਝ ਵੀ ਪਏ ਹੋਣ ਉਹ ਕਮ ਅਜ਼ ਕਮ ਮਜ਼ਹਬੀ ਨਹੀਂ ਹਨ।

ਪਹਿਲੋਂ ਪਹਿਲ ਤਾਂ ਚਾਚਾ ਜੀ ਦਾ ਦਿਲ ਦਿਮਾਗ਼ ਠੀਕ ਕੰਮ ਦੇਂਦਾ ਰਿਹਾ ਏ ਪਰ ਹੁਣ ਦੀ ਆਕੇ ਉਹਨਾਂ ਦਾ ਦਿਮਾਗ਼ ਕੁਝ ਕੁਝ ਚਲ ਗਿਆ ਹੈ ਤੇ ਉਹ ਅਵਾਰਾ ਹੋ ਗਏ ਹਨ। ਉਹਨਾਂ ਨੂੰ ਤੁਸੀ ਹਰੇਕ ਸ਼ਹਿਰ ਵਿਚ ਵੇਖ ਸਕਦੇ ਹੋ ਗਡੀ ਲੇਟ ਹੋਵੇ ਤਾਂ ਸ਼ਾਇਦ ਉਹ ਤੁਹਾਨੂੰ ਟੇਸ਼ਨ ਉਤੇ ਹੀ ਮਿਲ ਪੈਣ, ਕੋਈ ਬਜ਼ਾਰ ਨਹੀਂ ਜਹਿਦੇ ਵਿਚੋਂ ਦੀ ਚਾਚਾ ਜੀ ਨਾ ਲੰਘੇ ਹੋਣ, ਕੰਪਨੀ ਬਾਗ ਵਿਚ ਵੀ ਟਹਿਲਦੇ ਵੇਖੇ ਗਏ ਹਨ, ਹੱਤਾ ਕਿ ਮੇਵਾ ਮੰਡੀ, ਸਨੀਮਾ ਘਰ, ਸਰਕਸ

ਆਦਿ ਬਾਵਾਂ ਤੇ ਵੀ ਜੇ ਤੁਹਾਨੂੰ ਸਾਡੇ ਚਾਚਾ ਜੀ ਮਿਲ ਪੈਣ, ਤਾਂ ਹਿਟਲਰ ਦੇ ਐਲਾਨ ਕੀਤੇ ਬਿਨਾਂ ਹੀ ਹਮਲਾ ਕਰ ਦੇਣ ਵਾਂਗੂ ਇਹ ਕੋਈ ਨਵੀਂ ਗਲ ਨਹੀਂ, ਪਰੰਤੂ ਉਹਨਾਂ ਨੂੰ ਪਛਾਨਣਾ ਅਸਾਨ ਨਹੀਂ, ਕਮ ਅਜ਼ ਕਮ ਇਤਨਾ ਆਸਾਨ ਤਾਂ ਜ਼ਰੂਰ ਵੀਰ ਨਹੀਂ ਜਿਤਨਾ ਕੁ ਅਸਾਨ ਕਿ ਕਈ ਕੁ ਪਾਠਕ ਸਮਝਦੇ ਹੋਣ। ਚਾਚੇ ਨੂੰ ਲਭਣ ਲਈ ਵੀ ਭਤੀਜੇ ਦੀ ਅਖ ਦਰਕਾਰ ਹੈ ਤੇ ਜਿਵੇਂ ਆਣ ਕਰ ਕਰ ਕੇ ਹਰੇਕ ਪੁਰਸ਼ ਭਤੀਜਾ ਨਹੀਂ ਤਿਵੇਂ ਹੀ ਹਰੇਕ ਪੁਰਸ਼ ਚਾਚਾ ਵੀ ਨਹੀਂ । ਚਾਚੇ ਵੀ ਅਵਤਾਰਾਂ ਵਾਂਗੂ ਪਰਮਾਤਮਾਂ ਵਲੋਂ ਆਏ ਹੁੰਦੇ ਹਨ ਫਰਕ ਕੇਵਲ ਇਹ ਜੁ ਅਵਤਾਰ ਤਾਂ ਜਦੋਂ ਪਰਮਾਤਮਾ ਨੂੰ ਹੋਰ ਕੁਝ ਨਾ ਸੁਝੇ ਤਦੋਂ ਵੀ ਪੈਦਾ ਹੁੰਦੇ ਹਨ ਪਰੰਤੂ ਚਾਚਿਆਂ ਦੀ ਪੈਦਾਵਾਰ ਸਾਉਣੀ ਹਾੜ੍ਹੀ ਦੀ ਫਸਲ ਵਾਂਗ ਹਰੇਕ ਨਸਲ ਵਿਚ ਹੀ ਹੁੰਦੀ ਚਲੀ ਆ ਰਹੀ ਹੈ ਤੇ ਜੇ ਇਹਨਾਂ ਸੜੇ ਸੋਸ਼ਲਿਸਟਾਂ ਨੇ ਰਬ ਦਾ ਨਜ਼ਾਮ ਬਦਲ ਨਾ ਦਿਤਾ ਤਾਂ ਅਗੋਂ ਨੂੰ ਵੀ ਹੁੰਦੀ ਚਲੀ ਜਾਏਗੀ। ਖੈਰ ਗਲ ਇਹ ਸੀ ਜੁ ਚਾਚਾ ਜੀ ਦੀ ਪਛਾਣ ਮੁਸ਼ਕਲ ਨਹੀਂ ਤਾਂ ਔਖੀ ਜ਼ਰੂਰ ਹੈ, ਇਸੇ ਲਈ ਤੇ ਨਿਰੋਲ ਮਿਤਰ ਪਿਆਰਿਆਂ ਦੇ ਬਾਰ ਬਾਰ ਜ਼ੋਰ ਦੇਣ ਤੇ ਹੀ ਅਸੀ ਢੂੰਡ ਭਾਲ ਦੀ ਕਰੜੀ ਪੁਣ-ਛਾਣ ਮਗਰੋਂ ਇਹ ਨੁਸਖਾ ਅਪਣੀ ਹਥੀ ਤਿਆਰ ਕੀਤਾ ਹੈ ਤੇ ਰਫਾਏ ਆਮ ਲਈ ਕੇਵਲ ਲਾਗਤ ਮਾਤਰ ਕੀਮਤ ਤੇ ਹੀ ਫਰੋਖ਼ਤ ਕਰ ਰਹੇ ਹਾਂ, ਤੇ ਸਭ ਤੋਂ ਵਾਧਾ ਇਹ ਜੁ ਏਸ ਦੀ ਵਰਤੋਂ ਵੀ ਬੜੀ ਸਹਿਲ ਹੈ। ਕੁਆਰਾ, ਰੰਡਾ ਜਾਂ ਅਨਵਿਆਹਿਆ, ਤੇ ਗਰਭਵਤੀ ਜਾਂ ਬਾਂਝ ਇਸਤ੍ਰੀ ਵੀ

ਇਹਨੂੰ ਹਰੇਕ ਸਮੇਂ ਵਰਤ ਸਕਦੀ ਹੈ। ਤੇ ਇਹਦੀ ਵਰਤਣ ਵਿਧੀ ਏਸ ਪ੍ਰਕਾਰ ਹੈ–ਵਿਹਲ ਦਾ ਕੋਈ ਸਮਾਂ ਲਭੋ, ਦਿਨ ਰਾਤ ਦਾ ਕੋਈ ਵੇਰਵਾ ਨਹੀਂ, ਏਸੇ ਤਰ੍ਹਾਂ ਮੌਸਮ ਦਾ ਵੀ ਕੋਈ ਖਿਆਲ ਨਹੀਂ। ਜੇ ਸਫਰ ਜਾ ਰਹੇ ਹੋਵੋ ਤਾਂ ਫੇਰ ਤਾਂ ਸਭ ਤੋਂ ਹੀ ਚੰਗਾ, ਇਹ ਨੁਸਖਾ ਪਹਿਲੇ ਤੋਂ ਹੀ ਖਰੀਦ ਕੇ ਰਖ ਲਵੋ, ਤੇ ਜਿਥੇ ਵੀ ਸੰਭਾਲ ਸਕੋਂ, ਬੈਗ ਵਿਚ, ਬਿਸਤਰੇ ਵਿਚ, ਸੂਟ ਕੇਸ ਜਾਂ ਓਵਰ ਕੋਟ ਦੀ ਜੇਬ ਵਿਚ, ਇਹਨੂੰ ਸੰਭਾਲ ਲਓ, ਤੇ ਜਿਵੇਂ ਹੀ ਸਮਾਂ ਮਿਲੇ, ਇਹਨੂੰ ਪੜ੍ਹਨਾ ਸ਼ੁਰੂ ਕਰ ਦਿਓ ਤੁਹਾਡੀ ਪੁੜਪੜੀ ਦਰਦ ਕਰਦੀ ਹੋਵੇ, ਬਵਾਸੀਰ ਦੀ ਬੀਮਾਰੀ ਹੋਵੇ, ਘਰੋਂ ਵਹੁਟੀ ਨਾਲ ਲੜ ਕੇ ਆਏ ਹੋਵੋ, ਬਾਹਰੋਂ ਕਾਰੋਬਾਰ ਵਿਚ ਘਾਟਾ ਪੈ ਗਿਆ ਹੋਵੇ, ਮੁਕਦਮਾ ਹਾਰ ਗਏ ਹੋਵੋ, ਔਲਾਦ ਵਲੋਂ ਦੁਖੀ ਹੋਵੋ ਗਲ ਕੀ ਲੋਕ ਪਰਲੋਕ ਦਾ ਤੁਹਾਨੂੰ ਕੋਈ ਵੀ ਗ਼ਮ ਹੋਵੇ ਇਹ ਨੁਸਖਾ ਇਸਤਿਹਮਾਲ ਕਰੋ। ਪੰਜਾਂ ਮਿੰਟਾਂ ਅੰਦਰ ਹੀ ਤੁਹਾਡੇ ਲਮਕੇ ਚਿਹਰੇ ਦੀ ਮੁਰੰਮਤ ਹੋ ਜਾਵੇਗੀ ਤੇ ਅਗਲੇਰੇ ਪੰਜਾਂ ਮਿੰਟਾਂ ਅੰਦਰ ਤੁਹਾਡੀ ਤਬੀਅਤ ਮਾਸ਼ਾ ਅਲਾ ਇਓਂ ਦੀ ਖੁਲ ਜਾਵੇਗੀ ਕਿ ਜਿਵੇਂ ਕਦੇ ਬੰਦ ਹੀ ਨਾ ਸੁ ਹੋਈ। ਜਿਓਂ ਜਿਓਂ ਇਹਦਾ ਅਸਰ ਹੋਏਗਾ ਤੁਹਾਡੀ ਸਿਰ ਪੀੜ ਘਟਦੀ ਤੇ ਢਿਡ ਪੀੜ ਵਧਦੀ ਜਾਏਗੀ ਪਰ ਇਹਦੀ ਕੋਈ ਚਿੰਤਾ ਨਹੀਂ ਕਰਨੀ। ਕੋਈ ਘੰਟੇ ਡੇਢ ਕੁ ਮਗਰੋਂ ਜਦੋਂ ਨੁਸਖਾ ਚੰਗੀ ਤਰ੍ਹਾਂ ਅਸਰ ਕਰ ਜਾਏ, ਤੁਸਾਂ ਆਪਣੇ ਆਲੇ ਦੁਆਲੇ ਨਜ਼ਰ ਮਾਰੋ ਤੇ ਰਤਾ ਕੁ ਨੀਜ ਲਾਇਆਂ–ਜੇ ਐਨਕ ਦੀ ਵਾਦੀ ਏ ਤਾਂ ਬਿਸ਼ੱਕ ਦੀ ਖੋਪੇ ਚਾੜ੍ਹ ਲਵੋ,

ਤੁਹਾਨੂੰ ਚਾਚਾ ਜੀ ਦੇ ਜ਼ਰੂਰ ਬਿਲ ਜ਼ਰੂਰ ਹੀ ਦਰਸ਼ਨ ਹੋ ਜਾਣਗੇ ਅਤੇ ਜੇ ਚਾਚਾ ਜੀ ਦੀ ਰੂਹ ਕਿਸੇ ਤੁਹਾਡੇ ਆਪਣੇ ਅੰਦਰ ਹੀ ਤੁਹਾਨੂੰ ਥਰਕਦੀ ਜਾਪੇ ਤਾਂ ਜਾਣੋ ਨੁਸਖ਼ੇ ਨੇ ਸੌ ਫ਼ੀ ਸਦੀ ਹੀ ਅਪਣਾ ਅਸਰ ਕੀਤਾ ਹੈ ਪਰ ਉਸ ਹਾਲਤ ਵਿਚ ਅਸੀ ਸਿਫਾਰਸ਼ ਕਰਾਂਗੇ, ਜੁ ਤੁਸਾਂ ਆਪਣਾ ਹੁਲੀਆ ਛੁਪਾ ਕੇ ਰਖਣਾ।

ਹਾਂ, ਹੋ ਸਕੇ ਤਾਂ ਮੈਨੂੰ ਜ਼ਰੂਰ ਇਤਲਾਹ ਦੇ ਦੇਣੀ–ਤਾਂ ਜੋ ਅਗਲੀ ਐਡੀਸ਼ਨ ਵਿਚ ਆਪ ਜੀ ਦੀ ਫੋਟੋ ਦੇਣ ਦਾ ਪਰਬੰਧ ਕੀਤਾ ਜਾ ਸਕੇ।

ਪਟਿਆਲਾ
੧੨.੪.੫੦

ਬ੍ਰਿਜੇਂਦ੍ਰ ਸਿੰਘ

| ਕੀ | ਕਿਥੇ |
| --- | --- |
| ੧. ਮਦਾਰੀ ਅਗੇ | ੧੭ |
| ੨. ਸਿਨੇਮਾ ਵਿਚ | ੨੫ |
| ੩. ਚਾਚਾ ਜੀ ਦੀ ਤਜਵੀਜ਼ | ੩੦ |
| ੪. ਅਦਾਲਤ ਵਿਚ | ੩੪ |
| ੫. ਸ਼ਹਿਰ ਵਿਚ | ੪੧ |
| ੬. ਬਾਜ਼ਾਰ ਵਿਚ | ੪੭ |
| ੭. ਸਰਕਾਰੀ ਮਾਮਲਾ | ੫੬ |
| ੮. ਅਰਦਲੀ ਦੀ ਕੁਰਸੀ ਤੇ | ੬੪ |
| ੯. ਸਟੇਸ਼ਨ ਤੇ | ੭੪ |
| ੧੦. ਚਾਚਾ ਜੀ ਦੇ ਸ਼ਗਨ | ੮੧ |
| ੧੧. ਚਾਚਾ ਜੀ ਦਾ ਵਿਆਹ | ੮੫ |
| ੧੨. ਵਿਆਹ ਮਗਰੋਂ | ੯੬ |
| ੧੩. ਐਲਾਨ ਆਜ਼ਾਦੀ | ੧੦੫ |



# ਮਦਾਰੀ ਅਗੇ

ਪੂਜਯ ਚਾਚਾ ਸ੍ਰੀ ਸ਼ਾਮ ਸਿੰਘ ਜੀ ਦੀ ਤੁਸੀਂ ਅਸਾਥੋਂ ਕਹਿੜੀ ਕਹਿੜੀ ਅਤੇ ਕਿਦਾਂ ਦੀ, ਕੀ ਕੀ, ਅਤੇ ਕਦੋਂ ਕਦੋਂ, ਦੀ ਸੁਣਦੇ ਹੋ। ਉਹ ਤਾਂ ਬਸ ਗਲ ਕੀ, ਗਲਾਂ ਦੇ ਗੁਥਲੇ ਹੀ ਸਨ। ਗਲ ਪਿਛੋਂ ਗਲ ਅਤੇ ਵਾਧਾ ਇਹ ਜੁ ਇਕ ਨਾਲੋਂ ਇਕ ਵਧ ਅਤੇ ਦੂਜੀ ਨਾਲੋਂ ਤੀਜੀ, ਅਤੇ ਆਖਿਰ ਨੂੰ ਇਕ ਦਿਨ ਉਹਨਾਂ ਨੂੰ ਇਹੋ ਕਹੀ ਬਣ ਆਈ ਜੁ ਕਾਅਦਾ ੳ ਕਿਬਲਾਅਮ ਸ੍ਰੀ ਹਜ਼ੂਰ ਹਰੀਸਰੋਵਰਅਮ ਮਾਨੀਯੋ ਚਾਚਾ ਜੀ ਮਹਾਰਾਜ ਜਿਵੇਂ ਆਣ ਕਰ ਕਰ ਕੇ ਇਸ ਅਮਿਤ ਸੰਸਾਰ ਵਿਖੇ ਧਰਤੀ ਹੋਰ ਪਰੇ ਤੇ ਹੋਰ ਪਰੇ ਪਈ ਸੁਣੀਂਦੀ ਹੈ, ਠੀਕ ਤਿਵੇਂ ਹੀ ਉਹ ਸੂਖਮ ਵਸਤੂ ਵੀ ਕਿ ਜਿਹਨੂੰ ਗਿਆਨੀ ਲੋਕ ਸੁਰਤ, ਵਿਗਿਆਨੀ ਸਮਝ, ਭਾਈ ਵੀਰ ਸਿੰਘ ਹੋਸ਼ ਅਤੇ ਅਸੀਂ ਅਕਲ ਆਖਦੇ ਹਾਂ; ਤੁਹਾਡੀ ਜ਼ਾਤ ਪਾਕ ਤੋਂ ਹੋਰ ਪਰੇ ਤੇ ਹੋਰ ਹੀ ਪਰੇ ਪਈ ਸਾਬਤ ਹੋ ਰਹੀ ਹੈ, ਪਰ

ਚਾਚ੍ਹਾ ਜੀ ਸਨ ਜੋ ਕਮਬਖ਼ਤ ਇਸ ਉਤੇ ਵੀ ਹੱਸ ਦਿੱਤੇ।

ਖ਼ੈਰ ਜੀ, ਇਹ ਤਾਂ ਬਜ਼ੁਰਗਵਾਰਮ ਚਾਚਾ ਜੀ ਵਾਂਗ ਸਾਡੀ ਵੀ ਗਲਾਂ ਵਿਚੋਂ ਗਲ ਹੀ ਸੀ। ਅਸਲੀ ਗਲ ਤਾਂ ਹੈ ਉਹ ਕਿ ਜਿਸ ਦਿਨ ਸਾਡੇ ਪਿੰਡ ਇਕ ਮਦਾਰੀ ਸਣੇ ਆਪਣੇ ਬਿਰਜਲੋਟ ਦੇ ਆ ਵੜਿਆ। ਕੇਰਾਂ ਹੀ ਉਸ ਆਪਣੀ ਬੰਸਰੀ ਵਿਚ ਫੂਕ ਦਿੱਤੀ ਅਤੇ ਉਹਦੇ ਮਦੂਰਕੇ ਨੇ ਢੋਲਕ ਦੀ ਗਤ ਮੇਲੀ। ਪਿੰਡ ਦਾ ਛਕਰੀਟ ਛਲਾ ਸਾਰਾ ਹੀ ਇਕ ਦਮ ਕਠਾ ਹੋ ਗਿਆ। ਦੋ ਚਾਰ ਧੌਲੇ ਸਿਰ ਭੀ ਆ ਜੁੜੇ। ਪਰਤਾਪਾ ਆਪਣੀ ਹੁੱਕੀ ਚੁੱਕ ਲਿਆਇਆ ਅਤੇ ਇਕ ਅਧ ਮੁਛ ਫੁਟੰਦੇ-ਗਭਰੇਟੇ ਨੇ ਸਿਗਰਟ ਲਾ ਲਈ। ਬਰੋਟੇ ਦੀ ਡੂੰਘੀ-ਡੂੰਘੀ ਛਾਂ, ਅਤੇ ਜਟ ਜਟੂਰਕੇ ਦੀ ਚਹਿਲ ਪਹਿਲ, ਉਤੋਂ ਮਦਾਰੀ ਦਾ ਗਾਣਾ—

ਇਹ ਮੇਲਾ ਕੋਈ ਰੋਜ਼ ਦਾ,
ਏਥੇ ਬੈਠ ਕਿਸੇ ਨਹੀਂ ਰਹਿਣਾ।

ਬਸ ਕੋਈ ਰੰਗ ਹੀ ਜਮ ਗਿਆ। ਮਦਾਰੀ ਨੇ ਫਿਰ ਫਿਰ ਕੇ ਚੌੜਾ ਜਿਹਾ ਪਿੜ ਮਾਰ ਘਤਿਆ ਅਤੇ ਕੁੜਤੇ ਦੀ ਸਜੀ ਬਾਂਹ ਛੁੰਗ, ਮੁਛਾਂ ਉਤੇ ਹਥ ਫੇਰਦੇ ਨੇ ਕਿਸੇ ਨਰੋਏ ਜਿਹੇ ਮਜੂਰੇ ਦੀ ਮੰਗ ਪਾਈ ਹੀ ਸੀ ਜੋ ਇਕ ਗੁਠੋਂ ਸਰਬ-ਵਿਆਪੀ ਚਾਚਾ ਜੀ ਵੀ ਸਣੇ ਆਪਣੀ ਤਸ਼ਰੀਫ਼ ਦੇ ਆ ਪਧਾਰੇ। ਬਸ ਫੇਰ ਕੀ ਸੀ, "ਚਾਚਾ ਜੀ" "ਚਾਚਾ ਜੀ" ਸਾਰੀਆਂ ਹੀ ਰਸਨਾਆਂ ਇਕ ਦਮ ਹੀ ਪੁਕਾਰ ਉਠੀਆਂ ਅਤੇ ਤਾੜੀ ਵੀ ਪਿਟੀ। ਹੁਣ ਸੌਹੁਰੇ ਮਦਾਰੀ ਭੀ ਬੜੇ ਕੋਈ ਦੇ ਹੁੰਦੇ ਨੇ, ਮੌਕੇ ਦੀ ਨਬਜ਼ ਤਾਂ ਇਹ ਇੰਝ

ਪਹਿਚਾਣਦੇ ਹਨ ਕਿ ਜਿਵੇਂ ਜਾਣੋ ਦਿਹਲੀ ਦੇ ਨਾਬੀਨਾਂ ਹਕੀਮ ਦੇ ਹੀ ਗੁਰ ਪੀਰ ਹੋਣ। ਮਦਾਰੀ ਝਟ ਤਾੜ ਗਿਆ ਅਤੇ ਉਸੇ ਵੇਲੇ, ਚਾਚਾ ਜੀ ਨੂੰ ਹਥੋਂ ਪਕੜ, ਬਾਹੋਂ ਜਕੜ, ਪਿਛੋਂ ਧੱਕੜ, ਘਸੀਟ ਘਸੂਟ ਕੇ, ਪਿੜ ਵਿਚ ਲੈ ਹੀ ਗਿਆ ਅਤੇ ਇਧਰ ਉਧਰ ਦੀਆਂ ਉਰਲਮ ਪਰਲਮ ਦੋ ਚਾਰ ਹੇਠਲੀਆਂ ਉਤਲੀਆਂ ਲਾ ਮਿਲਾ ਕੇ ਉਸਨੇ ਆਪਣਾ ਅਤੇ ਸਾਡੇ ਚਾਚਾ ਜੀ ਦਾ ਤਮਾਸ਼ਾ ਸ਼ੁਰੂ ਕਰ ਦਿੱਤਾ।

'ਤੇਰਾ ਨਾਂ ਕੀ ਏ, ਸਰਦਾਰਾ ? ਮਦਾਰੀ ਇਕ ਦਮ ਬੁੜਕਿਆ।

'ਚਾਚਾ ਸ਼ਾਮੂੰ।'

'ਸੁਬ੍ਹਾਨ ਅੱਲਾ, ਪੈਂਦਿਆਂ ਹੀ ਚਾਚਾ ਜੀ ਦੇ ਦਰਸ਼ਨ ਹੋਏ, ਬਲੇ ਓਏ ਚਾਚਾ ਸ਼ਾਮਿਆਂ! ਹਲਾ ਫੇਰ, ਚਾਚਾ ਜੀ ਤੁਸੀਂ ਕਿਥੇ ਰਹਿੰਦੇ ਹੋ ?'

'ਏਥੇ ਹੀ!'

'ਤੇ ਏਥੇ ਕਿਉਂ ਰਹਿੰਦੇ ਹੋ ? ਮਦਾਰੀ ਨੇ ਕੜਕ ਕੇ ਕਿਹਾ। ਚਾਚਾ ਜੀ ਨੂੰ ਇਸ ਸਵਾਲ ਦੀ ਪੂਰੀ ਸਮਝ ਨਾ ਪਈ, ਰਤਾ ਚੁਪ ਜਿਹੇ ਕਰ ਰਹੇ, ਪਰ ਇਤਨੇ ਨੂੰ ਹੀ ਮਦਾਰੀ ਦੇ ਨਾਲ ਦਾ ਮਦੂਰਕਾ ਬੋਲ ਪਿਆ,

'ਓਏ ਮਦਾਰੀ!'

'ਹਾਂ ਬੇਟੇ।'

'ਮੈਂ ਦਸਾਂ ?

'ਦਸ।'

'ਓਏ ਕਚਹਿਰੀਓਂ ਇਹਨਾਂ ਦੇ ਟੱਬਰ ਦੀਆਂ ਜ਼ਮਾਨਤਾਂ

ਹੋਈਆਂ ਹੋਈਆਂ ਨੇ, ਅਤੇ ਮਦਾਰੀ ਅਤੇ ਹੋਰ ਲੋਕੀ ਇਹ ਗਲ ਸੁਣ ਕੇ ਹਸ। 'ਨਹੀਂ ਓਏ ਸੋਹਣਿਆਂ, ਇਹ ਗਲ ਨਹੀਂ ਮੂੰਹ ਤਾਂ ਵੇਖ, ਕੇਡੀ ਕੇਡੀ ਬਰਖੁਰਦਾਰੀ ਲਮਕਦੀ ਏ ਪਈ ਅਤੇ ਅਖਾਂ, ਬਲੇ ਓਏ, ਅਖਾਂ, ਜਿਵੇਂ ਆਹ ਮੇਰੇ ਕੋਟ ਦੇ ਬਟਨ। ਇਹ ਤਾਂ ਬੜੇ ਘਰਾਂ ਦੇ ਰਹਿਣ ਵਾਲੇ ਨੇ। ਮਦੂਕਰੇ, ਇਹਨਾਂ ਦੇ ਏਥੇ ਰਹਿਣ ਦਾ ਸਬਬ ਤਾਂ ਇਹ ਹੈ ਜੁ ਇਨਾਂ ਦੀ ਪੈਦਾਵਾਰ ਹੀ ਏਥੋਂ ਦੀ ਹੈ।'

'ਹੂੰ, ਇਹ ਵੀ ਕੋਈ ਸਰ੍ਹੋਂ ਦਾ ਬੂਟਾ ਨੇ।'

'ਠੀਕ ਕਿਹਾ ਈ ਸੋਹਣਿਆ, ਸਰ੍ਹੋਂ ਦਾ ਨਹੀਂ, ਬਾਜਰੇ ਦਾ ਬੂਟਾ ਨੇ। ਅਛਾ ਬਈ, ਚਾਚਾ ਸ਼ਾਮਿਆਂ, ਸਚ ਦਸੀਂ, ਬਕਰਾ ਬਣੇਂਗਾ ਕਿ ਬਕਰੀ ?'

ਪਰ ਚਾਚਾ ਜੀ ਕਿਹੜੇ ਘਟ ਸਨ। ਮਦਾਰੀ ਦੀ ਸ਼ਰਾਰਤ ਨੂੰ ਇਵੇਂ ਤਾੜ ਗਏ ਜਿਵੇਂ ਕਚਹਿਰੀਆਂ ਵਿਚ ਦਲਾਲ ਮੁਅੱਕਲ ਨੂੰ ਸੁੰਘ ਲੈਂਦਾ ਹੈ। ਕੁਝ ਹਸੇ ਅਤੇ ਮਗਰੋਂ ਦੀ ਕਿਹਾ,

'ਬਕਰਾ।'

'ਸ਼ਾਬਾ ਓਏ ਮਾਂ ਦਿਆ ਪੁਤਰਾ, ਸ਼ਾਬਾ, ਪਰ ਅਗੇ ਕਹਿੜੀ ਕਸਰ ਸੀ ? ਫੇਰ ਦਾ ੀ ਦੇ ਹਥ। ਕਿਉਂ, ਹੈ ਨਾ ਬਕਰੇ ਵਰਗੀ ਅਤੇ ਨਾਂ ਤੇਰਾ ਕੀ ਏ, ਚਾਚਾ ਸ਼ਾਮਿਆਂ ? ਛੇਤੀ ਬੋਲ।'

'ਸ਼ਾਮ ਸਿੰਘ।'

'ਵਾਹ ਓਏ ਅੱਲਾ, ਤੇਰੀਆਂ ਕੁਜੇ ਵਿਚ ਲੱਤਾਂ। ਆਦਮੀਆਂ ਨੂੰ ਸਿੰਗ ਵੀ ਲਾ ਦਿਤੇ ਈ। ਲਓ, ਚਾਚਾ ਜੀ ਇਕ ਘੰਟੇ ਦੇ

ਅੰਦਰ ਅੰਦਰ ਜੇ ਤੁਹਾਡਾ ਪੂਰਾ ਬਕਰਾ ਨਾ ਬਣਾ ਦਿਤਾ ਤਾਂ ਮੇਰੀ ਸਫਾਈ ਦੇ ਫਿਟੇ ਮੂੰਹ ਕਹਿਣਾ। ਹਛਾ ਮਜੂਰੇ, ਹਥ ਜੋੜ।'

ਚਾਚੇ ਹੋਰਾਂ ਹਥਾਂ ਦੀਆਂ ਤਲੀਆਂ ਮੇਲ ਲਈਆਂ।

'ਓਇ ਇੰਵ ਨਹੀਂ, ਚਾਚੇ ਦਿਆ ਭਤੀਜਿਆ, ਆਹ ਏਦਾਂ, ਕੜਾਹ ਵਾਲੇ ਹਥ ਠੀਕ, ਲਓ ਹੁਣ ਮੰਗੋ। ਕੀ ਚਾਹੀਦਾ ਏ ਤੈਨੂੰ ਸ਼ਾਮ ਸਿੰਹਾਂ?

ਚਾਚਾ ਜੀ ਕੁਝ ਗਿਣਤੀ ਵਿਚ ਪੈ ਗਏ ਜਾਪੇ; ਪਰ ਨਾਲ ਦੇ ਮਦੂਕਰੇ ਨੇ ਵੇਲਾ ਨਾ ਖੁੰਝਾਇਆ, ਝਟ ਬੋਲ ਪਿਆ–

'ਵਹੁਟੀ।'

'ਓਇ ਵਹੁਟੀ ਤਾਂ ਇਹਦੇ ਪਿਓ ਦੇ ਭੀ ਨਹੀਂ ਸੀ ਮਦੂਕਰੇ, ਕੁਝ ਹੋਰ ਮੰਗ '

'ਰੁਪਈਏ' ਚਾਚਾ ਜੀ ਬੋਲ ਪਏ।

'ਅਜ਼ਕੇ ਓਇ, ਆਹ ਮੂੰਹ ਤੇ ਮਸੂਰ ਦੀ ਦਾਲ! ਅੱਛਾ ਦੋ ਕਦਮ ਉਰ ਰੈਟ।' ਪਰ ਚਾਚਾ ਜੀ ਥਾਂ ਹੀ ਖੜੇ ਰਹੇ।

'ਓਇ ਅੰਗਰੇਜ਼ੀ ਵੀ ਨਹੀਓਂ ਆਉਂਦੀ? ਅੱਛਾ ਚਾਚਾ ਜੀ ਦੋ ਕਦਮ ਅਗੇ।' ਚਾਚਾ ਜੀ ਦੋ ਕਦਮ ਅਗੇ ਹੋ ਗਏ।

'ਹੱਛਾ, ਦੋ ਕਦਮ ਮੁਰ ਰੈਟ' ਅਤੇ ਚਾਚਾ ਜੀ ਮਦਾਰੀ ਦੇ ਹਥਾਂ ਦਾ ਇਸ਼ਾਰਾ ਪਾਕੇ ਦੋ ਕਦਮ ਪਿਛਾਂਹ ਹਟ ਗਏ......।

'ਆਲੂ ਰੈਟ, ਵੜੀ ਗੁਡ, ਅੰਗਰੇਜ਼ੀ ਆਈ ਕਿ ਆਈ ਸਮਝੋ। ਹੱਛਾ ਚਾਚਾ ਜੀ, 'ਹੁਣ ਲੰਮ ਲੈਟ, ਅਤੇ ਚਾਚਾ ਜੀ ਸਟ ਜੁ ਧੜੈਂ ਕਰਕੇ ਮੂਧੇ ਪੈ ਗਏ।

ਮਦੂਕਰਾ ਫੇਰ ਬੋਲ ਪਿਆ।

'ਓਇ ਮਦਾਰੀ?'

'ਹਾਂ ਬੇਟਾ।'

'ਚਾਚੇ ਨੂੰ ਇਹ ਕੀ ਕਰਨ ਲਗਾ ਏਂ ?'

'ਕਰਨਾ ਕੀ ਸੀ, ਅੰਗ੍ਰੇਜ਼ੀ ਅਪਣਾ ਅਸਰ ਪਇਆਂ ਕਰਦੀ ਏ, ਹੱਛਾ ਜੀ, ਖੜੇ ਹੋ ਜਾਓ, ਸ਼ਾਬਾਸ਼ੇ, ਹਾਂ ਫੇਰ ਕੀ ਚਾਹੀਦਾ ਏ, ਰੁਪਈਏ, ਠੀਕ, ਕਿਤਨੇ ਕੁ ?

'ਦੋ ਹਜ਼ਾਰ' ਮਦੂਕਰੇ ਨੇ ਸਿਫਾਰਸ਼ ਲਾਈ।

'ਓਏ ਇਸ ਮੂੰਹ ਨੂੰ! ਮਦੂਕਰੇ'

'ਜੀ ਹਾਂ'

'ਓਏ ਚਾਚਾ ਜੀ ਦੀਆਂ ਮੁਛਾਂ ਵੇਖੀਆਂ ਨੀ।'

'ਆਹੋ।'

'ਕਿਹੋ ਜਹੀਆਂ ਨੇ ?'

'ਜਿਵੇਂ ਗੁਰਗਾਬੀ ਦੇ ਫੀਤੇ।'

'ਅਤੇ ਚਿਹਰਾ ਮੁਹਰਾ'

'ਕਾਠ ਦਾ ਫਿਟੇ ਮੂੰਹ'

'ਤੇ ਮੰਗਦੇ ਨੀ ਦੋ ਹਜ਼ਾਰ।'

'ਦਿਉ ਨੇ।'

'ਕਹਿਦੇ ਨਾ, ਦੇ।'

'ਅੱਲਾ ਦੇ।'

'ਅਛਾ ਦਿਆਂਗੇ' ਪਰ ਮਜੂਰਿਆ ਇਹ ਰੁਪਈਏ ਕੀ ਕਰੇਂਗਾ ?'

'ਜੋੜਾਂਗਾ।'

'ਬਲੇ ਓਏ ਅਕਲ ਦਿਆ ਦੁਸ਼ਮਨਾਂ, ਜੋੜੇਂਗਾ ਕਿਸ ਤਰ੍ਹਾਂ, ਗੋਂਦ ਨਾਲ, ਕਿ ਸ੍ਰੇਸ਼ ਨਾਲ ?

'ਅਕਲ ਨਾਲ ਜੋੜਾਂਗਾ ਈ' ਮਦਾਰੀਆ, ਮਦੂਕਰਾ ਬੋਲ ਪਿਆ।

'ਅਕਲ ਹੁੰਦੀ ਮਦੂਕਰੇ, ਤਾਂ ਇਹ ਫੇਰ ਮਦਾਰੀਆਂ ਕੋਲੋਂ ਹੀ ਮੰਗਦਾਂ। ਪਰ ਇਹ ਤਾਂ ਦਸ ਮਜੂਰੇ, ਕੀ ਬਣੇਗਾ, ਘੋੜਾ ਕਿ ਘੋੜੀ ?

'ਘੋੜਾ' ਅਤੇ ਚਾਚਾ ਜੀ ਦੇ ਲਹਿਜੇ ਵਿਚ ਮਰਦ ਹੋਣ ਦਾ ਮਾਣ ਸੀ।

'ਵਾਹ ਓਏ, ਸਦਕੇ, ਪਰ ਇਹ ਤਾਂ ਦਸ, ਜ਼ਨਾਨਾ ਬਣੇਂਗਾ ਕਿ ਜ਼ਨਾਨੀ ?

'ਜ਼ਨਾਨਾ।'

ਅਤੇ ਮਦਾਰੀ ਨਾਲ ਮਦੂਕਰਾ ਤੇ ਮਦੂਕਰੇ ਨਾਲ ਹੋਰ ਸਾਰੇ ਮਰਦ ਸਾਰੇ ਦੇ ਸਾਰੇ ਹੀ ਹਸ ਪਏ।

ਚੰਗਾ ਬਈ ਚੰਗਾ' ਠੀਕ ਕਿਹਾ ਈ, ਫਿਰ ਕੀ ਚਾਹੀਦਾ ਏ, ਰੁਪਈਏ ਹਾਂ ?

'ਹਾਂ।'

'ਹਛਾ ਫੇਰ, ਹਥ ਜੋੜ', ਅਤੇ ਚਾਚੇ ਰੰਗ ਹਥ ਜੋੜ ਲਏ, ਚੰਗਾ ਮੇਰੇ ਮਗਰੇ ਕਹੋ।

'ਰਬਾ ਦੇ।'

'ਛੇਤੀ ਛੇਤੀ।'

'ਸਵੇਰ ਤੋਂ ਪਹਿਲਾਂ ਪਹਿਲਾਂ।'

'ਸਵੇਰ ਤੋਂ ਪਹਿਲਾਂ'

'ਜੇਲ ਖਾਨੇ 'ਚਿ'

ਜੇਲ......ਪਰ ਚਾਚਾ ਜੀ ਕਹਿੰਦੇ ਕਹਿੰਦੇ ਜੇਲ ਦੇ ਦਰਵਾਜ਼ੇ ਉਤੇ ਹੀ ਥੱਮ ਗਏ ਅਤੇ ਮਦਾਰੀ ਨੇ ਅਗੇ ਹੋਰ ਤਮਸ਼ਾ ਸ਼ੁਰੂ ਕਰ ਦਿਤਾ।





# ੨

## ਸਨੇਮਾ ਵਿਚ

ਸਾਡੇ ਚਾਚਾ ਜੀ ਤਾਂ ਸਚ ਦੀ ਗਲ ਏ, ਗਧੇ ਦੇ ਪੁਤਰ ਨਾਲੋਂ ਵੀ ਕਿਤੇ ਵਧੀਕ ਸਧਾਰਣ ਸਨ, ਬਿਲਕੁਲ।

ਇਕੇਰਾਂ, ਇਕ ਸਮੇਂ ਆਨ ਕਰ ਕਰ ਕੇ ਕੁਝ ਐਸਾ ਹੀ ਹੋਇਆ ਜੁ ਇਕ ਸਨੀਮਾਂ ਘਰ ਵਿਚ ਸਾਨੂੰ ਤਨਖਾਹ ਲਗ ਗਈ, ਪਰ ਸਿੰਘ ਸਭੀਆਂ ਵਾਲੀ ਨਹੀਂ। ਭਲੇ ਮਾਣਸ ਕਿਥੋਂ ਦੇ, ਨੰਗ ਹੋਣ, ਘਰੀਂ ਚੂਹੇ ਕੁਦਣ, ਤਾਂ ਸਿਰ ਉਤੇ ਗੋਲ ਜਹੀ ਪੱਗ ਵੀ ਨਹ:ਂ ਦਸਤਾਰ ਸਜਾ ਕੇ ਕਹਿਣਾ ਸ਼ੁਰੂ ਕਰ ਦਿਤਾ ਅਤੇ ਉਹ ਵੀ ਗੱਜ ਵੱਜ ਕੇ 'ਜੀ ਅਸੀਂ ਸਿੰਘ ਸਭੀਏ।' ਵਾਹ ਓਏ ਸਿੰਘ ਸਭੀਓ, ਜਦੋਂ ਮੁਕ ਗਏ ਘੜੇ ਦੇ ਦਾਣੇ ਬਣ ਗਏ ਸਿੰਘ ਸਭੀਏ।

ਖੈਰ, ਇਹ ਤਾਂ ਗਲ ਚੋਂ ਗਲ ਸੀ। ਅਗਲੀ ਗਲ ਤਾਂ ਇਹ ਹੈ ਜੋ ਸਾਡੀ ਮਾਹਵਾਰੀ ਤਨਖਾਹ ਬਝ ਗਈ। ਇਸ

ਸਾਡੀ ਨੌਕਰੀ ਦੇ ਦਿਨਾਂ ਵਿਚ ਇਕ ਰਾਤ ਸਾਡੇ ਚਾਚਾ ਜੀ ਵੀ ਸਾਡੇ ਘਰ ਆ ਪਏ। ਆ ਪਏ, ਤੋਂ ਸਾਡਾ ਭਾਵ ਇਹ ਨਹੀਂ ਜੋ ਤੁਸੀਂ ਸਮਝਦੇ ਹੋ ਬਈ ਕਿ ਉਹ ਆਉਂਦੇ ਹੀ ਮੰਜੇ ਉਤੇ ਪੈ ਗਏ ਜਾਂ ਆ ਪਏ। ਸਾਡਾ ਭਾਵ ਲੇਖੇ ਦਾ ਇਤਨੀ ਗਲ ਅੰਕਿਤ ਕਰਨ ਵਿਚ ਕੇਵਲ ਅਤੇ ਕੇਵਲ ਇਤਨਾ ਕੁਝ ਹੀ ਹੈ ਜੁ ਸਾਡੇ ਚਾਚਾ ਜੀ ਪਰਾਹੁਣਿਆਂ ਦੀ ਦੂਜੀ ਕਿਸਮ ਦੇ ਮੈਂਬਰ ਸਨ। ਹੁਣ ਜਿਵੇਂ ਕਿ ਤੁਹਾਡੀ ਫਿਤਰਤ ਹੈ, ਤੁਸੀਂ ਜ਼ਰੂਰ ਹੀ ਪੁਛੋਗੇ ਜੁ ਪਰਾਹੁਣੇ ਤਾਂ ਹੁਣ ਤੋੜੀ ਬਸ ਇਕੋ ਪਰਾਹੁਣੇ ਹੀ ਸਮਝੇ ਜਾਂਦੇ ਰਹੇ ਹਨ, ਇਹ ਕਿਸਮਾਂ ਤੋਂ ਕੀ ਭਾਵ? ਲਓ ਸੁਣੋ, ਅਤੇ ਵੇਰਵੇ ਸਹਿਤ ਸੁਣੋ। ਭਾਵੇਂ ਹਾਲਾਂ ਤੋੜੀ ਕਿਸੇ ਮੀਜ਼ਬਾਨ ਸਭਾ ਜਾਂ ਸੁਸਾਇਟੀ ਨੇ ਵਿਗਯਾਨਕ ਲੀਹਾਂ ਤੇ ਪਰਾਹੁਣਇਆਂ ਦੀ ਕੋਈ ਭਲੀ ਪਰਕਾਰ ਵੰਡ ਕਰਕੇ ਕਿਸਮਾਂ ਨਹੀਂ ਪਰਖੀਆਂ, ਪਰ ਫੇਰ ਵੀ ਇਦ੍ਹੇ ਵਿਚ ਕੋਈ ਸ਼ੰਕਾ ਨਹੀਂ ਹੋ ਸਕਦੀ ਜੁ ਹੋਰ ਹੋਰ ਜੀਵ ਜੰਤਾਂ ਵਾਂਗੂ ਪਰਾਹੁਣਿਆਂ ਦੀਆਂ ਭੀ ਵੰਨਗੀਆਂ ਹਨ। ਅਸੀਂ ਇਸ ਗਲ ਦੀ ਕੁਝ ਥੋੜੀ ਬਹੁਤ ਖੋਜ ਕੀਤੀ ਹੈ ਅਤੇ ਅਸੀਂ ਹਾਲਾਂ ਤੋੜੀ ਤਿੰਨ ਵੱਡੀਆਂ ਵੱਡੀਆਂ ਵੰਨਗੀਆਂ ਦਾ ਹੀ ਪਤਾ ਕਰ ਸਕੇ ਹਾਂ। ਇੰਗਲਿਸਤਾਨੀ, ਅਫਗਾਨੀ ਤੇ ਹਿੰਦੁਸਤਾਨੀ ਜਾਂ ਆਪਣੀ ਦੇਸੀ ਭਾਸ਼ਾ ਵਿਚ 'ਆ ਗਏ, ਆ ਪਏ, ਅਤੇ ਆ ਮਰੇ। ਪਹਿਲੀ ਵੰਨਗੀ ਦੇ। 'ਆ ਗਏ' ਅਥਵਾ ਇੰਗਲਸਤਾਨੀ ਪਰਾਹੁਣੇ ਉਹ ਹਨ ਕਿ ਜਹਿੜੇ ਆਪਣੇ ਪਹੁੰਚਣ ਦਾ ਵਕਤ, ਵੇਲਾ ਅਤੇ ਕਈ ਵੇਰੀ ਆਪਣੇ ਪਹੁੰਚਣ ਦਾ ਮਨ ਮਨੋਰਥ ਭੀ ਆਪਣੇ ਮੀਜ਼ਬਾਨ ਨੂੰ ਅਗਾਊਂ ਲਿਖ ਭੇਜਦੇ

ਹਨ । ਅਜਿਹੇ ਪਰਾਹੁਣਿਆਂ ਦੇ ਪਹੁੰਚਣ ਉਤੇ ਮੇਜ਼ਬਾਨ ਸੁਖਾਲਾ ਹੋ ਕੇ ਆਪਣੇ ਘਰਦਿਆਂ ਨੂੰ ਇਹੋ ਕਹਿੰਦਾ ਸੁਣਿਆਂ ਗਿਆ ਹੈ, ਜੀ ਫਲਾਣਾ ਸਿੰਘ (ਘਬਰਾਣਾ ਨਹੀਂ ਇਹ ਕਿਸੇ ਸਿੰਘ ਜੀ ਦਾ ਨਾਂ ਨਹੀਂ) ਆ ਗਏ ਨੇ । ਉਹ ਪਰਾਹੁਣੇ ਜੋ ਆਪਣੀ ਤਸ਼ਰੀਫ ਆਵਰੀ ਦਵਾਰਾ ਇਸਤਰ੍ਹਾਂ ਨਾਜ਼ਲ ਹੁੰਦੇ ਹਨ ਕਿ ਜਿਵੇਂ ਕਰ ਕਰ ਕੇ ਉਸ ਅਸਮਾਨੀ ਬਾਪ ਵਲੋਂ ਮੁਦਤਾਂ ਹੋਈਆਂ ਕਦੇ ਪੁਰਾਣੇ ਜ਼ਮਾਨੇ ਵਿਚ ਵਹੀਆਂ ਨਾਜ਼ਲ ਹੁੰਦੀਆਂ ਜਾਂ ਉਤਰਦੀਆਂ ਸਨ ਅਤੇ ਜੋ ਆਪਣ ਆਮਦ ਦਾ ਕੋਈ ਥਹੁ ਪਤਾ ਆਪਣੇ ਮੇਜ਼ਬਾਨ ਨੂੰ ਨਹੀਂ ਦੇਂਦੇ ਅਤੇ ਸੌਣ ਵੇਲੇ ਜਾਂ ਰੋਟੀ ਖਾਂਦਿਆਂ ਨੂੰ ਉਤੋਂ ਦੀ ਆ ਪਹੁੰਚਦੇ ਹਨ, ਉਹ ਦੂਜੀ ਕਿਸਮ ਦੇ ਪਰਾਹੁਣੇ ਹੁੰਦੇ ਹਨ, ਅਤੇ ਉਦੋਂ ਜਦੋਂ ਸਾਡੇ ਚਾਚਾ ਜੀ ਸਾਡੇ ਘਰ ਆਏ ਸਨ ਤਾਂ ਅਸੀ ਵੀ ਸੁਭਾਵਕ ਹੀ ਕਹਿ ਉਠੇ ਸਾਂ, 'ਆ ਪਏ ਓ, ਚਾਚਾ ਜੀ !' ਤੀਜੀ ਵੰਨਗੀ ਦੇ ਪਰਾਹੁਣੇ ਉਹ ਹਨ ਕਿ ਜਿਨ੍ਹਾਂ ਦਾ ਅਸੀਂ 'ਆ ਮਰੇ' ਜਾਂ ਹਿੰਦੁਸ-ਤਾਨੀ ਨਾਮ ਤੋਂ ਵੇਰਵਾ ਕਰਦੇ ਹਾਂ । ਇਹ ਪਰਾਹੁਣੇ, ਬਿਨਾਂ ਕਿਸੇ ਖਬਰ ਅਤੇ ਬਿਨਾਂ ਕਿਸੇ ਥਹੁ ਪਤੇ ਤੋਂ ਅੱਧੀ ਅੱਧੀ ਰਾਤ ਗਈ, ਦਰਵਾਜ਼ੇ ਭੰਨ, ਕੁੰਡੇ ਖੜਕਾ, ਅਤੇ ਟਾਹਰਾਂ ਮਾਰ ਕੇ ਘਰ ਵਾਲਿਆਂ ਨੂੰ ਟਿਕੀ ਰਾਤ ਵਿਚ ਬਿਸਤਰਿਆਂ ਤੋਂ ਉਠਾਕੇ ਆਪਣੇ ਪਵਿਤਰ ਦਰਸ਼ਨਾਂ ਦਵਾਰਾ ਨਿਹਾਲ ਕਰਨਾ ਸਵਾਬ ਸਮਝਦੇ ਹਨ ਅਤੇ ਮੇਜ਼ਬਾਨ ਵਿਚਾਰਾ ਦਬੀ ਜ਼ਬਾਨੇ ਕਹਿੰਦਾ ਫਿਰਦਾ ਏ- ਸੌਹਰਾ ਬੇਵਕੂਫ, ਹੁਣ ਆ ਮਰਿਆ ਏ । ਸੋ ਇਹ 'ਆ ਗਏ' 'ਆ ਪਏ' ਅਤੇ 'ਆ ਮਰੇ' ਅਥਵਾ

ਇੰਗਲਿਸਤਾਨੀ, ਅਫਗਾਨੀ ਅਤੇ ਹਿੰਦੁਸਤਾਨੀ ਪਰਾਹੁਣਿਆਂ ਦੀਆਂ ਤਿੰਨ ਵਡੀਆਂ ਕਿਸਮਾਂ ਹਨ।

ਖੈਰ 'ਆ ਪਏ' ਜਾਂ 'ਆ ਮਰੇ' ਸਾਡੇ ਲਈ ਤਾਂ ਇਕੋ ਗਲ ਸੀ। ਅਤੇ ਅਸੀਂ ਸਣੇ ਪਰਵਾਰ ਮਰਯਾਦਾ ਸਹਿਤ ਚਾਚਾ ਜੀ ਦੀ ਪੂਰੀ ਆਰਤੀ ਉਤਾਰੀ ਅਤੇ ਮੁੜ ਉਹਨਾਂ ਨੂੰ ਚੁਬਾਰੇ ਚੜ੍ਹਾ ਕੇ ਅਸਥਾਪਨ ਕਰ ਦਿਤਾ। ਅਗਲੇ ਦਿਨ ਅਸੀਂ ਚਾਚਾ ਜੀ ਨੂੰ ਸਿਨੀਮਾਂ ਵੇਖਣ ਲਈ ਇਕ ਪਾਸ ਲੈ ਦਿਤਾ ਅਤੇ ਉਹ ਫਿਲਮ-ਸੰਸਾਰ ਵਿਚ ਉਡਾਰੀ ਮਾਰਨ ਲਈ ਸਿਨੀਮਾਂ ਹਾਲ ਵਿਚ ਦਾਖਲ ਹੋ ਗਏ। ਉਸ ਫਿਲਮ ਵਿਚ ਇਕ ਹੀ ਸੀਨ ਸੀ—ਇਕ ਖੁਲ੍ਹੀ ਖੁਲ੍ਹੀ ਥਾਂ ਦੇ ਉਰਲੇ ਪਾਰ ਰੇਲ ਦੀ ਪਟੜੀ ਸੀ ਅਤੇ ਪਟੜੀ ਦੇ ਉਸ ਪਾਰ ਪਾਣੀ ਦਾ ਇਕ ਤਲਾ ਸੀ। ਇਸ ਤਲਾ ਉਤੇ ਪੰਜ ਛੀ ਮੁਟਿਆਰਾਂ ਨਹਾਉਣ ਲਈ ਆਉਂਦੀਆਂ ਹਨ ਅਤੇ ਇਕ ਇਕ ਕਰਕੇ ਉਹ ਆਪਣੇ ਆਪਣੇ ਕਪੜੇ ਲਾਹੁੰਦੀਆਂ ਦਿਸਦੀਆਂ ਹਨ। ਚੁੰਨੀਆਂ...... ਫੇਰ ਸਿਰ ਦੀ ਡੋਰੀ ਪਰਾਂਦੀ ਫਤੂਹੀਆਂ, ਫੇਰ ਹੋਰ ਸ਼ਿੰਗਾਰ ਅਤੇ ਜਦੋਂ ਨੂੰ ਖਸਮਾਂ ਖਾਣੀ ਇਕ ਮਾਲ ਗੱਡੀ 'ਆ ਜਾਂਦੀ' ਕਿ 'ਆ ਪੈਂਦੀ' ਕਿ 'ਆ ਮਰਦੀ ਹੈ' ਇਹ ਤਾਂ ਪਾਠਕ ਜਨ ਆਪ ਫੈਸਲਾ ਕਰ ਲੈਣ, ਪਰ ਜਦੋਂ ਨੂੰ ਇਕ ਅਧ ਮਿੰਟ ਮਗਰੋਂ ਉਹ ਲੰਘ ਲੈਂਦੀ ਅਤੇ ਮੈਦਾਨ ਮੁੜ ਸਾਫ ਹੁੰਦਾ ਹੈ ਤਾਂ ਉਥੇ ਵੀ ਵੇਖਣ ਜੋਗ ਕੁਝ ਨਹੀਂ ਰਹਿ ਜਾਂਦਾ। ਮੁਟਿਆਰਾਂ ਗਲ ਗਲ ਪਾਣੀ 'ਚ ਖੜੋਤੀਆਂ ਦਿਸਦੀਆਂ ਹਨ ਅਤੇ ਇਸ ਤੋਂ ਉਪਰੰਤ ਸੀਨ ਬਦਲ ਜਾਂਦਾ ਹੈ। ਸਾਡੇ ਚਾਚਾ ਜੀ ਇਕ ਵੇਰ ਤਾਂ ਵੇਖ ਆਏ, ਦੂਜੀ ਰਾਤ ਨੂੰ ਫੇਰ ਤੁਰ ਪਏ।

•

ਤੀਜੀ ਨੂੰ ਫੇਰ, ਚੌਥੀ ਨੂੰ ਮੁੜ ਫੇਰ ਅਤੇ ਜਦੋਂ ਪੰਜਵੀਂ ਰਾਤ ਨੂੰ ਵੀ ਉਹ ਸਿਨੀਮਾਂ ਜਾਣ ਨੂੰ ਤਿਆਰ ਹੋਏ ਤਾਂ ਅੰਤ ਨੂੰ ਉਹਨਾਂ ਦਾ ਰਾਹ ਰੋਕਕੇ ਅਸੀਂ ਉਹਨਾਂ ਤੋਂ ਪੁਛਿਆ ਹੀ ਪੁਛਿਆ, 'ਰਾਚਾ ਜੀ ! ਇਕ ਵੇਰ ਹੋਇਆ, ਦੋ ਵੇਰ ਹੋਇਆ, ਤੀਜੀ ਵੇਰ ਵੀ ਮੰਨਿਆਂ ਬਈ ਚਲੋ ਹੋਇਆ ਤਾਂ ਹੋਇਆ ਹੀ ਸਹੀ, ਚੌਥੀ ਵੇਰ ਵੀ ਸਮਝਿਆ ਬਈ ਉਹ ਜਾਣੇ, ਪਰ ਇਹ ਪੰਜਵੀਂ ਵੇਰ ਸਿਨੀਮੇ ਜਾਣ ਦਾ ਕੀ ਪਰਯੋਜਨ? ਅਤੇ ਸਾਡੇ ਸ੍ਰੀ ਚਾਚਾ ਜੀ ਦੀਆਂ ਅਖੀਆਂ ਚਮਕ ਉਠੀਆਂ, ਮਤਲਬ ਕਿ ਰਹੀਆਂ ਤਾਂ ਉਹਨਾਂ ਦੇ ਮੁਖ ਮੁਬਾਰਕ ਉਤੇ ਹੀ ਗਡੀਆਂ, ਪਰ ਉਂਞ ਉਹਨਾਂ ਵਿਚ ਕੋਈ ਚਮਕ ਲਿਸ਼ਕ ਉਠੀ ਅਤੇ ਉਹ ਝਟ ਬੋਲ ਉਠੇ, 'ਓਇ ਬਚੂ ਹੀਰਿਆ, ਹੌਂਸਲਾ ਛਡਣਾ ਮਰਦਾਂ ਦਾ ਕੰਮ ਨਹੀਂ। ਸਹੁਰੀ ਦੀ ਸਹੁਰੀ ਮਾਲ ਗਡੀ ਕਦੇ ਨਾ ਕਦੇ ਤਾਂ ਲੇਟ ਹੋਊਗੀਓ ਨਾ' ਅਤੇ ਇਹ ਕਹਿਕੇ ਉਹ ਬਾਹਰ ਨੂੰ ਤੁਰ ਪਏ, ਅਸਾਂ ਵੀ ਜਾਂਦੇ ਜਾਂਦੇ ਚਾਚਾ ਜੀ ਦੀ ਪਰਦਖਣਾ ਕਰ ਲਈ ਅਤੇ ਦੋਹੀਂ ਹਥੀਂ ਨਮਸਕਾਰ ਕਰਕੇ ਉਹਨਾਂ ਦੇ ਰਸਤੇ ਅਗੋਂ ਦੀ ਇਕ ਬੰਨੇ ਹਟ ਖੜੋਤੇ।



ੜ

## ਚਾਚਾ ਜੀ ਦੀ ਤਜਵੀਜ਼

ਸਾਡੇ ਚਾਚੇ ਸ੍ਰੀ ਨਨ ਧਾਨਢੇਂ ਹਜ਼ੂਰ, ਮੂਰਖਅਚਾਰੀਆ, ਸ੍ਰੀ ਸ਼ਾਮ ਸਿੰਘ ਜੀ ਨੇ ਅਪਣੀ ਹਯਾਤੀ ਵਿਚ ਬੜੇ ਹੀ ਪਾਪੜ ਵੇਲੇ ਅਤੇ ਉਹ ਵੀ ਭਾਂਤ ਭਾਂਤ ਦੇ–ਮੂੰਗੀ ਦੇ, ਮਾਂਹ ਦੇ, ਮਸਰਾਂ ਦੇ, ਅਤੇ ਹੋਰ ਤਾਂ ਹੋਰ ਮੋਠਾਂ ਦੀ ਦਾਲ ਦੇ ਵੀ। ਅਤੇ ਇਹਦੀ ਵਜ੍ਹਾ ਇਹ, ਜੁ ਚਾਚਾ ਜੀ ਲਈ ਮੱਮੇ ਮੱਮੇ ਵਾਲੀਆਂ ਸਭੇ ਦਾਲਾਂ ਬਰੋਬਰ ਸਨ, ਪਰੰਤੂ ਇਹ ਗੱਲ ਸਾਨੂੰ ਬਹੁਤ ਸਮੇਂ ਤਕ ਵੀ ਪਤਾ ਨਾ ਲਗ ਸਕੀ ਜੁ ਪਾਪੜਾਂ ਦਾ ਇਤਨਾਂ ਤਜਰਬਾ ਹੁੰਦਿਆਂ ਸੁੰਦਿਆਂ ਵੀ ਕਿਉਂ ਸਾਡੇ ਚਾਚੇ ਹੋਰਾਂ ਪਾਪੜਾਂ ਦਾ ਹਟ ਨਾ ਸੁ ਖੋਲਿਆ, ਪਰ ਹੁਣ ਜਦੋਂ ਵਡੀਆਂ ਛੋਟੀਆਂ ਸਭੇ ਪਰਕਾਰ ਅਤੇ ਪਰੋਟੈਕਟਰਾਂ ਦੀਆਂ ਕੋਸ਼ਸ਼ਾਂ ਕਰਕੇ ਸਾਨੂੰ ਚਾਚਾ ਜੀ ਦੇ ਕੁਝ ਨਿਜੀ ਚਿਠੀ ਪਤਰ ਪੜ੍ਹਨ ਅਤੇ ਇਕ ਦੋ ਉਹਨਾਂ ਦੇ ਹੱਥ ਲਿਖਤ ਨੁਸਖੇ ਪੀਣ ਦਾ ਮੌਕਿਆ ਮਿਲਿਆ ਹੈ ਸਾਨੂੰ ਤਸੱਲਾ ਹੋ ਗਿਆ ਹੈ ਜੋ

ਉਹਨਾਂ ਦੇ ਦੁਕਾਨ ਨਾ ਖੋਲਣ ਦੇ ਦੋ ਕਾਰਣ ਸਨ। ਇਕ ਤਾਂ ਉਹਨਾਂ ਨੂੰ ਗੁਜਰ ਸਿੰਘ ਗਿਆਨ ਸਿੰਘ ਅਤੇ ਪਤਰਾਂ ਦੇ ਵੇਲਣੇ ਵੇਹਲੇ ਹੋ ਜਾਣ ਦਾ ਵਹਿਮ ਸੀ ਅਤੇ ਦੂਜਾ ਇਹ ਕਿ ਉਹਨਾਂ ਦੇ ਗੁਰਦੇ ਅੰਦਰ ਵੀ ਹਜ਼ਰਤ ਜ਼ੌਕ ਵਾਂਗੂ ਅਪਣੇ ਪਿੰਡ ਦੀਆਂ ਗਲੀਆਂ ਦਾ ਗੋਹਾ, ਗਾਰਾ, ਗਰਦਾ ਅਤੇ ਗੰਦ ਛਡ ਕੇ ਗੁਰੂ ਦੀ ਨਗਰੀ ਵਿਚ ਰਹਿਣ ਦੀ ਗੁੰਜਾਇਸ਼ ਨਹੀਂ ਸੀ।

ਖੈਰ, ਆਪਣੀ ਆਪਣੀ ਅਕਲ ਅਨੁਸਾਰ ਕੋਈ ਕਿਹੜਾ ਹੀ ਕਾਰਨ ਪਿਆ ਸਮਝੇ, ਇਹ ਕੁਝ ਲਿਖਣ ਦਾ ਮਤਲਬ ਕੇਵਲ ਇਤਨਾ ਹੀ ਹੈ ਜੁ ਸਾਡੇ ਚਾਚਾ ਜੀ ਬੜੇ ਹੀ ਆਲੇ ਭੋਲੇ ਸਨ ਅਤੇ ਜਿਵੇਂ ਕਿ ਅਸੀ ਪਹਿਲਾਂ ਹੀ ਕਿਰੇ ਨਾ ਕਿਰੇ ਜ਼ਰੂਰ ਹੀ ੬ + ੪ = ੧੦ ਆਏ ਹਾਂ, ਸਾਡੇ ਚਾਚਾ ਜੀ ਇਸ ਸੰਸਾਰ ਸਾਗਰ ਵਿਚ ਪਰਗਟ ਹੋ ਕੇ ਵੀ ਨਿਰਛਲ ਸਨ, ਅਤੇ ਬਿਲਕੁਲ ਸਿਧੇ। ਅਤੇ ਜਿਵੇਂ ਕਿ ਸਿਧੀ ਉਂਗਲੀਏ ਘਿਓ ਕਢਣਾ ਕਠਿਨ ਹੈ, ਤਿਵੇਂ ਹੀ ਇਨ੍ਹਾਂ ਦੀ ਸਿਧੀ ਸਾਧੀ ਖੋਪਰੀ ਵਿਚ ਅਕਲੀ ਵਲ-ਵਲੇਵੇਂ ਪਾਣੇ ਮੁਸ਼ਕਲ ਸਨ। ਸਰਬ-ਗਰਾਮ-ਭਤਰੀਆ ਕਾਨਫ੍ਰੰਸ ਦੀ ਕਾਰਜ ਸਾਧਕ ਕਮੇਟੀ ਦੇ ਪਰਧਾਨ ਅਤੇ ਉਪ ਪਰਧਾਨ ਅਤੇ ਉਪ ਪਰਧਾਨ ਦੇ ਆਪੋ ਵਿਚੀ ਦੇ ਕਈ ਕੁ ਅਖੰਡ ਇਜਲਾਸ ਏਸੇ ਮਸਲੇ ਉਤੇ ਅ ਸਾਡੀ ਪਰਧਾਨਗੀ ਹੇਠ ਹੋਏ ਅਤੇ ਇਹ ਪਾਸ ਵੀ ਹੁੰਦਾ ਰਿਹਾ ਜ ੍ਰੀ ਚਾਚਾ ਜੀ ਦੇ ਖੋਪੜ ਦੀ ਕੁਝ ਨਾ ਕੁਝ ਮੁਰੰਮਤ ਲਾਜ਼ਮ ਸੀ, ਪਰ ਅਸੀਂ ਫੇਰ ਵੀ ਕੁਝ ਨਾ ਕਰ ਸਕੇ। ਚਾਚਾ ਜੀ ਸਨ, ਸੁ

ਚਾਚਾ ਜੀ ਹੀ ਰਹੇ।

ਇਕ ਵੇਰਾਂ ਦੋ ਕੁ ਵਰ੍ਹੇ ਹੋਏ ਤਿੰਨ ਦਿਨ ਚਾਰ ਭਰਾਵਾਂ ਵਿਚ ਪੰਜਵੇਂ ਭਰਾ ਦੀ ਛੇਵੀਂ ਲੜਕੀ ਦੀ ਸਤਵੀਂ ਧੀ ਦੇ ਵਿਆਹ ਦਾ ਸੁਆਲ ਹਲ ਕਰਨ ਲਈ ਕੋਈ ਅਠਵੀਂ ਵੇਰ ਨੌ ਨੌ ਵਜੇ ਤੋਂ ਲੈ ਕੇ ਦਸ ਦਸ ਵਜੇ ਰਾਤ ਤੋੜੀ ਸਲਾਹ ਮਸ਼ਵਰੇ ਹੁੰਦੇ ਰਹੇ, ਪਰ ਸਵਾਲ ਨਾ ਹਲ ਹੋਣਾ ਸੀ ਅਤੇ ਨਾ ਹੀ ਹੋਇਆ। ਚਾਚਾ ਜੀ ਨੂੰ ਜੋ ਇਹ ਗੱਲ ਪਤਾ ਪਈ ਤਾਂ ਬਿਨਾਂ ਆਪਣੀ ਸਲੇਟ ਪੈਨਸਲ ਦੇ ਓਹ ਵੀ ਇਹ ਸੁਆਲ ਹਲ ਕਰਨ ਲਈ ਉਹਨਾਂ ਵਿਚ ਜਾ ਜੁੜੇ। ਹੁਣ ਚਾਚਾ ਜੀ ਪੜ੍ਹੇ ਤਾਂ ਭਾਵੇਂ ਟੂਲ ਛਿਹਰਟੇ ਤਕ ਹੀ ਸਨ ਪਰ ਅਜਿਹੀਆਂ ਗਲਾਂ ਵਿਚ ਰੜ੍ਹੇ ਹੋਏ ਬੜੇ ਸਨ। ਕਿਤਨਾ ਹੀ ਚਿਰ ਸੋਚ ਵਿਚਾਰ ਹੁੰਦੀ ਰਹੀ ਅਤੇ ਆਖਿਰਕਾਰ ਇਕ ਭਰਾ ਨੇ ਇਹ ਤਜਵੀਜ਼ ਪੇਸ਼ ਕੀਤੀ ਜੁ 'ਜੇ ਅਠ੍ਹਾਰਾਂ' ਵਰ੍ਹਿਆਂ ਦਾ ਕੋਈ ਮੁੰਡਾ ਮਿਲ ਜਾਏ ਤਾਂ ਕੁੜੀ ਨੂੰ ਬਿਸ਼ਕ ਉਹਦੇ ਗਲ ਪਾ ਦਿਤਾ ਜਾਏ। ਹੁਣ ਇਹ ਤਜਵੀਜ਼ ਭਾਵੇਂ ਬੜੀਓ ਠੀਕ ਸੀ, ਪਰ ਸਾਡੇ ਚਾਚੇ ਹੋਰਾਂ ਨੂੰ ਪਸੰਦ ਹੀ ਨਾ ਆਈ ਅਤੇ ਉਹਨਾਂ ਵਿਧਾਨ ਸਭਾ ਦੇ ਮੈਂਬਰਾਂ ਵਾਂਗ ਆਪਣੇ ਵਲੋਂ ਕਈ ਇਕ ਤਰਮੀਮਾਂ 'ਚਾ ਦੇ ਮਾਰੀਆਂ, ਆਖੇ 'ਅਵਲ ਤਾਂ ਅਠ੍ਹਾਰਾਂ ਸਾਲ ਦਾ ਮੁੰਡਾ ਮਿਲਣਾ ਹੀ ਮੁਸ਼ਕਲ ਹੈ, ਉਹ ਕੋਈ ਗਾਂ ਮੱਝ ਥੋੜ੍ਹਾ ਏ ਜੋ ਮਿਲ ਪਵੇ। ਦੂਜੇ ਜੇ ਸਮਝੋ ਪਈ ਮਿਲ ਹੀ ਪਵੇ ਤਾਂ ਜੋ ਉਹ ਕਦੇ ਕੈਦ ਹੋ ਗਿਆ ਤਾਂ ਪਿਛੋਵਾਰੀ ਕੁੜੀ ਨੂੰ ਬੜੀ ਮੁਸ਼ਕਲ ਬਣੂ। ਤੀਜੇ ਇਕ ਦੀ ਮਤ ਇਕ ਨਾਲ ਦੋਹਾਂ ਦੀਆਂ ਦੋ ਅਕਲਾਂ। ਇਸ ਲਥੀ ਇਹਨਾਂ ਅਤੇ ਅਜਿਹੇ

ਕੁਝ ਕੁ ਹੋਰ ਕਾਰਨਾਂ ਕਾਰਨੇ ਮੈਂ ਇਹ ਤਰਮੀਮ ਪੇਸ਼ ਕਰਦਾ ਹਾਂ ਜੋ ਅਠਾਰਾਂ ਸਾਲ ਦੇ ਇਕ ਮੁੰਡੇ ਦੀ ਬਜਾਏ ਨੌ ਨੌ ਸਾਲ ਦੇ ਦੋ ਮੁੰਡੇ ਲਭ ਲਏ ਜਾਣ।' ਚਾਚੇ ਨੂੰ ਇਸ ਤਰਮੀਮ ਉਤੇ ਅੱਤ ਹੇਠਾਂ ਵੀ ਚਾਰੇ ਭਰਾਵਾਂ ਨੇ ਅਠੇ ਅਖੀਆਂ ਜੁ ਦਸੀਆਂ ਉਹ ਤਾਂ ਆਪਣੀ ਦਾਲ ਦੇਗਚੀ ਚੁਕ ਕੇ ਹੁਣ ਦੇ ਕਈ ਕੁ ਲੰਡੀ ਲੀਡਰਾਂ ਵਾਂਗੂ ਉਥੋਂ ਵਾਕ-ਆਊਟ ਹੀ ਕਰ ਆਏ, ਪਰ ਖੈਰ ਇਹ ਗੁਜ਼ਰੀ ਜੋ ਉਹਨੀ ਦਿਨੀ ਇਸ਼ਤਿਹਾਰਬਾਜ਼ੀ ਨਹੀਂ ਸੀ, ਨਹੀਂ ਤਾਂ ਪੰਜਾਬੀ ਰਸਾਲੇ ਤਾਂ ਕੀ, ਪੈਦਲ ਫੌਜਾਂ ਵੀ ਚਾਚਾ ਜੀ ਦੀ ਉਪ੍ਰੋਕਤ ਦਲੀਲ ਨੂੰ ਤੋਪਾਂ ਦੀ ਸਲਾਮੀ ਨਾਲ ਤਸਲੀਮ ਕਰਦੀਆਂ।





# ਅਦਾਲਤ ਵਿਚ

ਇਕ ਦਿਨ ਦੀ ਗਲ ਏ ਸਾਡੇ ਪਿੰਡ ਦੇ ਆਤੂ ਝੀਊਰ ਦੀ ਸਾਡੇ ਹੀ ਪਿੰਡ ਦੇ ਜ਼ਾਤੀ ਝੀਊਰ ਨਾਲ ਇਟ ਸਿਟ ਲੜ ਗਈ ਮਤਲਬ ਕਿ ਆਤੂ ਅਤੇ ਜ਼ਾਤੀ ਦੋਵੇਂ ਆਪੋ ਵਿੱਚੀ ਦੀ ਇਕ ਦੂਜੇ ਨਾਲ ਲੜ ਪਏ ਅਤੇ ਲੜੇ ਵੀ ਸੌਹਰੀ ਦੇ ਕੁਝ ਬੜੇ ਹੀ ਅੰਦਾਜ਼ ਨਾਲ, ਪਹਿਲੋਂ ਤਾਂ ਗਲੋਂ ਗਲੀਂ, ਫੇਰੀ ਗਾਲਮ ਗਾਲੀਂ, ਮੁੜ ਗਦਮ ਗਦੀ ਤੇ ,ਅੰਤ ਨੂੰ ਗੁਥਮ ਗੁਥਾ। ਚਾਚਾ ਜੀ ਨੇ ਜੁ ਵਿਚ ਪੈ ਕੇ ਛੁਡਾਇਆ (ਤਾਂਹੀਓਂ ਤਾਂ, ਜੇ ਖੜੇ ਹੋ ਕੇ ਛੁਡਾਂਦੇ ਤਾਂ ਸ਼ਾਇਦ ਬਚ ਹੀ ਜਾਂਦੇ) ਤਾਂ ਇਕ ਅਧ ਉਹਨਾਂ ਨੂੰ ਵੀ ਪੈ ਗਈ, ਪਰ ਖ਼ੈਰ ਹੋਈ, ਜੁ ਲੜਾਈ ਏਥੇ ਹੀ ਸਮਾਪਤ ਹੋ ਗਈ, ਨਹੀਂ ਤਾਂ ਕੀ ਜਾਣੀਏ ਖਵਰੇ ਸੌਹਰੇ ਓਸ ਦਿਨ ਤਾਂ ਗਾਗਰੋ ਗਾਗਰੀ ਹੋ ਪੈਂਦੇ। ਲੜਾਈ ਤਾਂ ਖੈਰ ਜੋ ਹੋਈ ਸੋਈਓ ਹੋਈ, ਭੜਾਈ ਸਾਡੇ ਚਾਚੇ ਦੇ ਗਲ ਆ ਪਈ, ਬਥੇਰਾ ਹੋੜਦੇ ਰਹੇ, ਮੋੜਦੇ ਵੀ ਰਹੇ,

ਹਥ ਵੀ ਜੋੜਦੇ ਰਹੇ, ਕੋਈ ਕੋਈ ਤਾਂ ਆਪਣੇ ਅਹਿਸਾਨ ਵੀ ਤੋੜਦੇ ਰਹੇ, ਪਰ ਜ਼ਾਤੀ ਨੇ ਕਿਸੇ ਦੀ ਵੀ ਇਕ ਨਾ ਮੰਨੀ ਅਤੇ ਇਸਤਗਾਸਾ ਕਰਕੇ ਚਾਚਾ ਸ਼ਮੂ ਜੀ ਨੂੰ ਗੁਆਹ ਤਲਬ ਲਿਆ।

ਪੇਸ਼ੀ ਵਾਲੇ ਦਿਨ ਸਿਰ ਉਤੇ ਨੀਲੀ ਭਾ ਦਾ ਚਿਟਾ ਪਗੜ ਮਜੀਠੇ ਸ਼ਾਹੀ, ਗਲ ਗਾੜ੍ਹੇ ਦਾ ਝੱਗਾ, ਤੇੜ ਚੂੜੀਦਾਰ ਖਾਕੀ, ਅਤੇ ਆਪਣੇ ਪਿਓ ਵਾਲਾ ਕੋਟ ਪਾਕੇ ਚਾਚਾ ਸ਼ਾਮ ਸਿੰਘ ਜੀ ਦਸ ਵਜਦੇ ਨੂੰ ਅਦਾਲਤ ਦੇ ਬੂਹੇ ਸਾਹਮਣੇ ਜਾ ਡਟੇ। ਅਤੇ ਜਦੋਂ ਚਾਰ ਕੁ ਬਜੇ ਦੇ ਕਰੀਬ ਉਹਨਾਂ ਨੂੰ ਆਵਾਜ਼ ਪਈ ਤਾਂ ਆਪ ਬੜੀਓ ਗੰਭੀਰਤਾ ਨਾਲ ਅੰਦਰ ਜਾ ਵੜੇ।

'ਕੀ ਨਾਂ ਏ ?' ਮੇਜ਼ ਉਤੇ ਖਿਲਰੇ ਪਏ ਕਾਗਤਾਂ ਦੇ ਪਿਛੋਂ ਦੀ ਚਾਚਾ ਜੀ ਨੇ ਆਵਾਜ਼ ਸੁਣੀ। 'ਜੀ, ਕਿਸ ਦਾ' ਚਾਚੇ ਸ਼ਾਮ ਸਿੰਘ ਨੇ ਕਾਗਤਾਂ ਉਤੋਂ ਦੀ ਪੁਛਿਆ।

ਅਸੀਂ ਭਾਵੇਂ ਚਾਚਾ ਜੀ ਦੇ ਮੁਖਤਾਰਿ-ਆਮ ਜਾਂ ਖਾਸ ਤਾਂ ਨਹੀਂ ਸਾਂ ਤੇ ਉਹਨਾਂ ਨਾਲ ਜੋੜੇ ਵੀ ਜੰਮਣ ਦਾ ਸਾਨੂੰ ਇਤਫ਼ਾਕ ਨਹੀਂ ਸੀ, ਫੇਰ ਵੀ ਅਜਿਹੇ ਅਤੇ ਇਤਿਆਦ ਹੋਰ ਸਮੇਂ ਅਸੀਂ ਉਹਨਾਂ ਦਾ ਸਾਥ ਦੇਣਾ ਇਉਂ ਵੀ ਆਪਣਾ ਧਰਮ ਸਮਝਦੇ ਸਾਂ ਜਿਵੇਂ ਕਿ ਚਿਰ ਹੋਇਆ ਰਾਮਚੰਦਰ ਨਾਲ ਲਛਮਣ ਅਪਣਾ ਹੋਣਾ ਤੇ ਜਾਣਾ ਜ਼ਰੂਰੀ ਸਮਝਦਾ ਸੀ।

'ਓਏ ਤੇਰਾ ਹੋਰ ਕਿਸਦਾ'

'ਜੀ ਮੇਰਾ !' ਜੀ ਮੇਰਾ ਨਾਂ ਸਦਣ ਨੂੰ ਤਾਂ ਤੁਸੀਂ ਕੁਝ ਸਦ ਲਵੋ, ਹਜ਼ੂਰ ਮਾਈ ਬਾਪ ਹੋ, ਪਰ ਉਂਝ ਜੇ ਸਹੀ ਸਹੀ ਪੁਛਦੇ ਹੋ ਤਾਂ ਨਿੱਕੇ ਹੁੰਦੇ ਨੂੰ ਮੇਰੇ ਮਾਂ ਪਿਓ ਤਾਂ ਮੈਨੂੰ 'ਮਾਣੂ ਮਾਣੂ' ਕਹਿੰਦੇ ਸਨ, ਪਰ ਮੇਰੇ ਮਿਤਰ ਮੇਰਾ ਨਾਂ 'ਬਣ ਮਾਣੂ' ਪਾ

ਲਿਆ ਸੀ ਅਤੇ ਵਡੇ ਹੋਕੇ.........

'ਬਹੁਤੀਆਂ ਗਲਾਂ ਨਾ ਕਰ ਓਏ ਬੇਵਕੂਫ਼, ਸਿਧੀ ਤਰਾਂ ਬਕ ਤੇਰਾ ਨਾਂ ਕੀ ਏ ?' ਅਦਾਲਤ ਦੀ ਆਵਾਜ਼ ਵਿਚ ਗੁਸਾ ਸੀ।

'ਜੀ, ਚਾਚਾ ਸ਼ਾਮੂ'

ਚਾਚਾ ਸ਼ਾਮੂ !'

'ਹਾਂ ਗਰੀਬ ਨਿਵਾਜ।'

'ਤੇਰੇ ਪਿਓ ਦਾ ?'

'ਜੀ ਮੇਰੇ ਪਿਓ ਦਾ ਕੀ ?'

'ਨਾਂ, ਹੋਰ ਕੀ'।

'ਜੀ ਉਹਦਾ ਨਾਂ ਸੀ, ਬਾਬਾ ਰਾਮੂ'।

'ਤੇ ਤੇਰੀ ਉਮਰ, ਚਾਚਾ ਸ਼ਾਮ ਸਿੰਘਾ' ਪਿਓ ਪੁਤ ਦਾ ਨਾਂ ਸੁਣ ਕੇ ਅਦਾਲਤ ਕੁਝ ਨਰਮਾ ਗਈ ਜਾਪਦੀ ਸੀ।

'ਜੀ, ਹੁਣ ਕਾਹਦੀ ਉਮਰ ਰਹਿ ਗਈ ਏ', ਬਸ ਫਲ ਹੀ ਗਈ ਜਾਣੋ।'

'ਓਏ ਮੈਂ ਪੁਛਦਾ ਹਾਂ, ਕਿਤਨੀ ਏਂ'।

'ਜੀ, ਕਹਿਣ ਨੂੰ ਤਾਂ ਭਾਵੇਂ ਸੱਤਰ ਕਹਿ ਲਵੋ ਉਹ ਵੀ ਠੀਕ ਏ, ਉਂਝ ਸਠ ਵੀ ਝੂਠ ਨਹੀਂ, ਪਰ ਸਚੋ ਸਚ ਪੁਛਦੇ ਹੋ ਤਾਂ ਮੇਰੀ ਉਮਰ ਏਸ ਵੇਲੇ ਹਜ਼ੂਰ ਬਸ ਅਟਾ ਸਟਾ ਤੁਹਾਡੀ ਉਮਰ ਤੋਂ ਹੋਰ ਨਹੀਂ ਤਾਂ ਘਟੋ ਘਟ ਢਿਓਡੀ ਤਾਂ ਜ਼ਰੂਰ ਦੀਓ ਹੋਣੀ ਏ'।

'ਡਿਓਡੀ ਦਾ ਬੱਚਾ' ਅਦਾਲਤ ਨੇ ਖਿਝ ਕੇ ਕਿਹਾ 'ਸਾਫ ਸਾਫ ਮਰ, ਤੇਰੀ ਉਮਰ ਕਿਤਨੀ ਹੈ ?'

'ਜੀ, ਤੁਹਾਡੇ ਮੂਹਰੇ ਝੂਠ ਬੋਲਣ ਵਾਲੇ ਦਾ ਫਿਟੇ ਮੂੰਹ,

ਮੇਰੀ ਓਮਰ ਏਸ ਵੇਲੇ ਪੰਜ ਉਪਰ ਪੰਜਾਹ ਦੇ ਗੇੜ ਵਿਚ ਹੈ, ਦੋ ਵਰ੍ਹੇ ਘਟ, ਦੋ ਵਰ੍ਹੇ ਵਧ, ਪਰ ਇਸ ਤੋਂ ਵਧੀਕ ਨਹੀਂ'।

'ਤੇਰੀ ਜ਼ਾਤ ?'

'ਜ਼ਾਤ ਰਬ ਦੀ ਹਜ਼ੂਰ, ਸਾਡੀ ਤੁਹਾਡੀ ਕੀ ਜ਼ਾਤ।

'ਓਏ, ਠੀਕ ਦਸ, ਗਧੇ ਕਹੀਂ ਕੇ'।

'ਜੀ, ਹਿੰਦੂ ਹੁੰਦਾ ਹਾਂ'।

ਅਦਾਲਤ ਨੇ ਅਗਲਾ ਸੁਆਲ ਕੀਤਾ ਪਰ ਨਾਲ ਤਾੜਨਾ ਕਰ ਦਿਤੀ।

'ਵੇਖੋ, ਅਦਾਲਤ ਦਾ ਸਮਾਂ ਫਜ਼ੂਲ ਗਲਾਂ ਵਿਚ ਖਰਾਬ ਮਤ ਕਰੋ'।

'ਬਹੁਤ ਅੱਛਾ, ਹਜ਼ੂਰ'।

'ਚੰਗਾ ਤੇਰਾ ਪੇਸ਼ਾ ?'

'ਜੀ, ੇਸ਼ਾ ਤਾਂ ਮੈਂ ਕਦੇ ਨਹੀਂ ਕਰਾਇਆ।'

'ਓਏ, ਬਕਵਾਸੀ, ਤੂੰ ਸਿਧੀ ਗਲ ਕਿਉਂ ਨਹੀਂ ਕਰਦਾ, ਪੁਠੀਆਂ ਗੱਲਾਂ ਕਿਉਂ ਕਰਦਾ ਏਂ, ਠੀਕ ਬੋਲ, ਤੂੰ ਕੀ ਕਰਦਾ ਏਂ ?'

'ਜੀ ਪੁਠੀਆਂ ਗਲਾਂ'।

'ਓਏ ਭਲੇਮਾਣਸਾ' ਤੇ ਅਦਾਲਤ ਨੂੰ ਗੁਸਾ ਵੀ ਆਵੇ ਤੇ ਹਾਸਾ ਵੀ'।

'ਤੂੰ ਹਥਾਂ ਨਾਲ ਕੀ ਕਰਦਾ ਹੈਂ।'

'ਜੀ ਕੰਮ'।

'ਓਏ ਕਿਹੜਾ ਕੰਮ ? ਇਹੋ ਤਾਂ ਮੈਂ ਪੁਛਦਾ ਹਾਂ'।

'ਜੀ ਜਿਹੜਾ ਵੀ ਕੋਈ ਕਰਵਾ ਲਵੇ, ਹਜ਼ੂਰ'।

ਅਦਾਲਤ ਨੇ ਹੋਰ ਢੰਗ ਕੀਤਾ।

'ਓਏ, ਤੇਰਾ ਗੁਜ਼ਾਰਾ ਕਿਸ ਦੇ ਸਿਰ ਹੈ'।

'ਜੀ, ਮੇਰੀ ਆਮਦਨ ਤੇ'।

'ਫੇਰ ਤੇਰੀ ਆਮਦਨ ਕਿਥੋਂ ਆਉਂਦੀ ਏ ?'

'ਹਜ਼ੂਰ ਬਾਹਰੋਂ'

ਅਦਾਲਤ ਦਾ ਸਬਰ ਮੁੱਕ ਗਿਆ।

'ਓਏ ਬਾਹਰੋਂ ਦਿਆ ਸਾਲਿਆ, ਬਾਹਰੋਂ ਕਿਥੋਂ। ਢਠੇ ਖੂਹ ਚੋਂ।'

'ਨਹੀਂ, ਹਜ਼ੂਰ ਪਕੇ ਚੋਂ'

'ਫੇਰ ਉਹ ਆਮਦਨ ਕਿਸ ਤਨ੍ਹਾਂ ਦੀ ਏ'।

'ਜੀ ਹਲਾਲ ਦੀ, ਬਿਲਕੁਲ'

ਅਦਾਲਤ ਨੇ ਆਪਣੀਆਂ ਭੱਵਾਂ ਚੜ੍ਹਾਂ ਲਈਆਂ ਤੇ ਕਲਮ ਭਵਾਂ ਮਾਰੀ ਮੁਆਮਲਾ ਵਿਗੜਦਾ ਵੇਖ ਅਸੀਂ ਵਿਚ ਪੈ ਗਏ।

'ਚਾਚਾ ਜੀ, ਅਦਾਲਤ ਪੁਛਦੀ ਏ,ਤੁਸੀ ਕੀ ਕੰਮ ਕਰਦੇ ਹੋ ?'

'ਮੈਂ, ਮੈਂ ਖੇਤੀ ਦਾ, ਹੋਰ ਕੀ'

ਅਦਾਲਤ ਨੇ ਅਗਲਾ ਸੁਆਲ ਕੀਤਾ।

'ਕਿਥੇ ਰਹਿੰਦਾ ਏਂ ?'

'ਜੀ ਆਪਣੇ ਪਿੰਡ'

ਅਦਾਲਤ ਨੇ ਤਾਂ ਅਪਣਾ ਮਥਾ ਹੀ ਪਿਟ ਲਿਆ।

'ਓਏ ਪਾਜੀਆ, ਉਸ ਪਿੰਡ ਦਾ ਕੋਈ ਥਹੁ ਪਤਾ ਵੀ ਹੈ ਜਾਂ ਨਹੀਂ।'

'ਜੀ ਹੈ, ਹੈ ਕਿਉਂ ਨਹੀਂ'

ਮੁਆਮਲਾ ਫੇਰ ਦੀ ਚੂੰ ਚੂੰ ਹੁੰਦਾ ਵੇਖ ਅਸਾਂ ਚਾਚਾ ਜੀ ਨੂੰ

ਪਿੰਡ ਦਾ ਨਾਂ ਦਸਣ ਲਈ ਕਿਹਾ, 'ਜੀ ਮੇਰੇ ਪਿੰਡ ਨਾਂ ਬੰਗੀਆ ਹੈ।'

'ਚੰਗਾ' ਅਦਾਲਤ ਨੇ ਅਖ਼ੀਰਲੀ ਤਾੜਨਾ ਕੀਤੀ, ਜੇ ਤੂੰ ਹੁਣ ਕੋਈ ਪੁਠੀ ਗਲ ਕੀਤੀ ਤਾਂ ਯਾਦ ਰਖੀਂ ਸਿਧਾ ਕਰ ਦਿਆਂਗਾ, ਹੁਣ ਕਹਿ ਕਿ ਜੋ ਕੁਝ ਕਹਾਂਗਾ ਧਰਮ ਨਾਲ ਸਚ ਕਹਾਂਗਾ।

'ਜੀ, ਜੋ ਕੁਝ ਕਹਾਂਗਾ, ਧਰਮ ਨਾਲ ਤਾਂ ਪਤਾ ਨਹੀਂ, ਪਰ ਜ਼ਬਾਨ ਨਾਲ ਜ਼ਰੂਰ ਸਚੋ ਸਚ ਕਹਾਂਗਾ'।

ਅਸੀਂ ਅੰਦਰੋਂ ਅੰਦਰੀ ਚਾਚਾ ਜੀ ਦੀ ਅਕਲ ਦੀ ਦਾਦ ਦੇ ਰਹੇ ਸਾਂ ਪਰੰਤੂ ਅਦਾਲਤ ਸੀ ਜੋ ਸੜੀ ਭੁਜੀ ਬੈਠੀ ਸੀ, ਅਸੀ ਅਦਬ ਵਿਚ ਸਿਰ ਝੁਕਾਈ ਹੀ ਖੜੇ ਰਹੇ।

'ਚੰਗਾ ਹੁਣ ਤੂੰ ਇਹ ਦਸ, ਜੋ ਤੈਨੂੰ ਕੀ ਕੁਝ ਪਤਾ ਹੈ?'

'ਜੀ, ਪਤੇ ਨੂੰ ਤਾਂ ਮੈਨੂੰ ਕੁਝ ਕੁਝ ਇਲਮੇ ਨਜੂਮ, ਕਾਨੂੰਨ........'

'ਓਏ ਬਾਬਾ, ਵਾਸਤਾ ਹੀ, ਇਹਨਾਂ ਅੜੇ ਇਲਮਾਂ ਨੂੰ ਤਾਂ ਤੂੰ ਆਪਣੇ ਕੋਲ ਹੀ ਰਖ ਅਤੇ ਜੇ ਅਗੇ ਨੂੰ ਇਕ ਵੀ ਹੁਜਤ ਸਾੜੀਆ ਤਾਂ ਯਾਦ ਰਖੀਂ ਤੇਰੀ ਸੁਆਹ ਕਰ ਦੇਊਂ'।

'ਅਛਾ, ਹਜੂਰ'

'ਫੇਰ ਇਹ ਦਸ ਜੋ ਇਹ ਲੜਾਈ ਕਿਥੇ ਹੋਈ ਤੇ ਉਸ ਵੇਲੇ ਤੂੰ ਕਿਥੇ ਸੀ?'

'ਜੀ ਲੜਾਈ ਤਾਂ ਇਹਨਾਂ ਦੋਹਾਂ ਦੇ ਵਿਚਕਾਰ ਸੀ ਅਤੇ ਮੈਂ ਲੜਾਈ ਦੇ ਵਿਚਕਾਰ ਸਾਂ।'

'ਓਏ ਪੁਠੀ ਅਕਲ ਦਿਆ ਮਾਲਕਾ, ਮੈਂ ਪੁਛਿਆ ਏ

ਲੜਾਈ ਕਿਸ ਥਾਂ ਤੇ ਹੋਈ ?'

'ਜੀ ਲੜਾਈ ਕੋਈ ਏਥੋਂ ਵੀਹ ਮੀਲ ਦੂਰ ਪੂਰਬ ਪਛਮ ਨੂੰ'

ਬਸ, ਅਦਾਲਤ ਤਾਂ ਜਾਣੋਂ ਦੀ ਤੜਪ ਹੀ ਉਠੀ, ਉਹਦੇ ਮਥੇ ਤੇ ਵਟ ਪੈ ਗਏ, ਉਹਦਾ ਸਬਰ ਉਕਾ ਹੀ ਮੁਕ ਗਿਆ ਅਤੇ ਉਹਨੇ ਚਾਚਾ ਜੀ ਨੂੰ ਉਥੇ ਨੋਟਿਸ ਦੇ ਦਿਤਾ।

'ਕਿਉਂ, ਤੈਨੂੰ ਮੁਸੱਮੀ ਚਾਚਾ ਸ਼ਾਮੂ ਵਲਦ ਬਾਬਾ ਰਾਮੂ ਜ਼ਾਤ ਹਿੰਦੂ ਨੂੰ ਅਜ ਦਿਨ ਸ਼ਨੀਛਰਵਾਰ ਅਦਾਲਤ ਦੀ ਤੌਹੀਨ ਦੇ ਕਾਰਨ ਸਜ਼ਾ ਨਾਂ ਦਿਤੀ ਜਾਵੇ'।

ਬਸ ਜੀ, ਚਾਚਾ ਜੀ ਦੇ ਨਾਲ ਸਾਡੀ ਕਾਨੂੰਨ-ਬਾਜ਼ੀ ਹਰਨ ਹੋ ਗਈ ਤੇ ਰਹਿ ਗਈ ਕੇਵਲ ਮਿੰਨਤ ਮੁਥਾਜੀ। ਸੋ ਉਹ ਅਸੀਂ ਲਗੇ ਦੋਹੀਂ ਹਥੀਂ ਕਰਨ, ਪਰ ਸਾਡੀ ਭੈੜੀ ਕਿਸਮਤ ਨੂੰ ਅਦਾਲਤ ਸੀਓ ਮੋਨੀ ਨਹੀਂ ਤਾਂ ਸਾਡੇ ਕਹੇ ਸੁਣੇ ਦੀ ਜੂੰ ਉਹਦੇ ਕਿਸੇ ਨਾ ਕਿਸੇ ਕੰਨ ਉਤੋਂ ਤਾਂ ਜ਼ਰੂਰ ਕੀ ਰੀਂਗਦੀ। ਗਲ ਕੀ ਮੁਆਮਲਾ ਉਲਝ ਹੀ ਗਿਆ, ਜ਼ਾਤੀ ਦਾ ਦਾਹਵਾ ਖਾਰਜ ਅਤੇ ਸਾਡੇ ਚਾਚਾ ਜੀ ਨੂੰ ਅਦਮ ਅਦਾਇਗੀ ਜੁਰਮਾਨਾ ਪੰਜ ਦਿਨ ਦੀ ਕੈਦ ਮਹਿਜ਼ ਦੀ ਸਜ਼ਾ ਹੋ ਗਈ। ਤੇ ਰਬ ਦੇ ਇਹਨਾਂ ਰੰਗਾਂ ਤੇ ਅਸੀਂ ਅਜੇ ਵਿਚਾਰ ਕਰਨੀ ਅਰੰਭੀ ਹੀ ਸੀ ਜੋ ਸਿਪਾਹੀ ਹਥਕੜੀਆਂ ਲੈ ਕੇ ਆ ਧਮਕੇ। ਚਾਚਾ ਜੀ ਤਾਂ ਪੰਜ ਦਿਨ ਆਪਣੇ ਸੋਹਰੇ ਘਰੀਂ ਫਿਰ ਆਏ, ਪਰ ਅਸੀਂ ਹਾਲੇ ਤੋੜੀ ਵੀ ਇਹ ਵਿਚਾਰ ਕਰਦੇ ਥਕੇ ਨਹੀਂ, ਜੋ ਤਬੇਲੇ ਦੀ ਬਲਾ ਬੰਦਰ ਦੇ ਸਿਰ ਕਿਵੇਂ ਪੈ ਜਾਂਦੀ ਹੈ।



## ੫

# ਸ਼ਹਿਰ ਵਿਚ

ਬਜ਼ੁਰਗਵਾਰਅਮ ਕਾਅਬਾ ਓ ਕਿਬਲਾਅਮ ਚਾਚਾ ਸ਼ਾਮ ਸਿੰਘ ਜੀ ਮਹਾਰਾਜ ਨੂੰ, ਅੱਲਾ ਉਹਨਾਂ ਕੀ ਹਯਾਤੀ ਦਿਐ ਸ਼ਹਿਰ ਅਤੇ ਸ਼ਹਿਰਾਂ ਦੀ ਲਹਿਰ ਬਹਿਰ ਦੇਖਣ ਦਾ ਵਡਾ ਹੀ ਇਸ਼ਕ ਸੀ ਅਤੇ ਅਜ ਦਾ ਵੀ ਨਹੀਂ, ਢੇਰਾਂ ਦਾ ਹੀ ਪੁਰਾਣਾ, ਨੇੜੇ ਤੇੜੇ, 'ਉਦੋਂਕਨਾਂ ਜਦੋਂ ਦਾ ਬੁਤ ਬਣਿਆ ਅਤੇ ਦਿਲ ਦੀ ਮਿਟੀ ਤਿਆਰ ਹੋਈ', ਮਤਲਬ ਕਿ ਦੂਜੇ, ਤੀਜੇ, ਜਾਂ ਚੌਥੇ ਸ਼ਬਦਾਂ ਵਿਚ ਚਾਚਾ ਜੀ ਨੂੰ ਸ਼ਹਿਰ ਵੇਖਣ ਦਾ ਨਾਂ ਤਾਂ ਜੀਹਨੂੰ ਕਹਿੰਦੇ ਹਨ ਇਸ਼ਕੇ ਹਕੀਕੀ ਹੀ ਸੀ, ਅਤੇ ਨਾਂ ਹੀ ਜਿਹਦਾ ਨਾਂ ਹੈ ਇਸ਼ਕੇ ਮਜ਼ਾਜੀ ਹੀ ਸੀ, ਪਰੰਤੂ ਇਹਨਾਂ ਤੋਂ ਵੀ ਕਿਤੇ ਵਧੇਰੇ ਕਾਇਮ ਦਾਇਮ, ਤੀਜੀਓ ਵਨਗੀ ਦਾ ਇਸ਼ਕ, ਇਸ਼ਕੇ ਮਾਦਰੀ ਸੀ ਅਤੇ ਏਸੇ ਇਸ਼ਕ ਦੇ ਪੁਟੇ, ਲੁਟੇ, ਕੁਟੇ, ਚਾਚਾ ਜੀ ਇਕ ਦਿਨ ਸਾਡੇ ਕੋਲ ਸਿਖਰ ਦੁਪਹਿਰੀਂ ਇਮਲੀ ਦੀ ਛਾਵੇਂ, ਮੰਜੇ ਉਤੇ ਬੈਠੇ, ਫੁਟੇ ਹੀ ਫੁਟੇ, ਮਤਲਬ ਕਿ ਬੋਲੇ ਹੀ ਬੋਲੇ। ਆਖਣ, ਬਚੂ ਹੀਰਿਆ ਸ਼ਹਿਰਾਂ ਵਿਚ ਰਹਿਨਾ ਏਂ, ਮੌਜੂ ਲੈਨਾਂ ਏਂ, ਬਣ ਬਣ ਕੇ ਬਹਿਨਾ ਏਂ, ਕਦੇ ਸਾਨੂੰ ਵੀ ਚਾ ਸ਼ਹਿਰਾਂ ਦੇ ਰੰਗ ਢੰਗ ਵਿਖਾਏ ਆਂ, ਤੇ ਅਗੋਂ ਅਸੀਂ ਕਿਹੜੇ ਘਟ ਸਾਂ, ਝਟ ਹੀ ਬੋਲ ਪਏ, 'ਫੇਰ, ਕੀ ਡਰ ਏ, ਚਾਚਾ ਜੀ। ਆਪਣਾ ਘਰ ਏ, ਜਦੋਂ ਜੀ ਚਾਹਵੇ, ਮਰਜ਼ੀ ਆਵੇ, ਮਨ ਘਬਰਾਵੇ, ਸਣੇ ਆਪਣੀ ਤਸ਼ਰੀਫ਼ ਦੇ, ਆ ਜਾਣਾ'। ਚਾਚਾ ਜੀ ਸਾਡੀ ਇਹ ਗਲ ਸੁਣ ਕੇ ਬੜੇ ਹੀ ਖੁਸ਼ ਹੋਏ ਅਤੇ ਗਲ ਉਸ ਦਿਨ ਆਈ ਗਈ ਹੋਈ।

ਸਾਨੂੰ ਛੁਟੀਆਂ ਸਨ ਅਤੇ ਇਕ, ਦੋ ਤਿੰਨ, ਕੋਈ ਛੇ ਦਿਨ ਹੋਰ ਿਂਡ ਰਹਿ ਕੇ ਅਸੀਂ ਸ਼ਹਿਰ ਆਪਣੀ ਨੌਕਰੀ ਉਤੇ ਮੁੜ ਆਏ ਤਾਹੀਉਂ ਪਤਾ ਜੋ ਚਾਰ, ਪੰਜ ਛੀ, ਕੋਈ ਪੰਦਰਾਂ ਕੁ ਦਿਨਾਂ ਮਗਰੋਂ ਸਾਡੇ ਚਾਚਾ ਜੀ ਵੀ ਇਕ ਦਿਨ ਸੂਰਜ ਛਿਪਦਿਆਂ ਨੂੰ ਸਾਡੇ ਮਹੱਲੇ ਵਿਚ ਆ ਨੰਮੂਦਾਰ ਹੋਏ। ਗਲ ਗਾਹੜੇ ਦਾ ਝੱਗਾ, ਪੈਰ ਧੌੜੀ ਦਾ ਜੁਤਾ ਮੋਢੇ ਖੇਸ, ਅਤੇ ਹਥ ਵਿਚ ਖੂੰਡਾ ਜਦੋਂ ਉਹ ਥਕੇ ਹਾਰੇ ਸਾਡੇ ਘਰ ਦੇ ਗੁਆਂਢ ਆਏ ਤਾਂ ਉਹਨਾਂ ਸਾਡੇ ਘਰ ਅਗੇ ਸਾਡਾ ਹੀ ਨੌਕਰ ਖਲੋਤਾ ਵੇਖ ਕੇ ਉਹਨੂੰ ਵਾਜ ਚਾ ਦਿਤੀਓ ਨੇ, ਓਏ ਭਾਈ. ਉਰ੍ਹਾਂ ਆਈਂ, ਏਥੇ ਭਲਾ ਸਾਡੇ ਪਿੰਡ ਦਾ ਇਕ ਮੁੰਡਾ ਵੀ ਰਹਿੰਦਾ ਏ ?'

'ਕੀਹਨੂੰ ਪੁਛਦੇ ਹੋ ਬਾਬਾ ਜੀ ?'

'ਤੈਨੂੰ, ਹੋਰ ਕੀਹਨੂੰ ? ਸੁਣਾਈ ਨਹੀਉਂ ਦੇਂਦਾ ?

'ਸੁਣਾਈ ਤਾਂ ਦੇਂਦਾ ਏ, ਬਾਬਾ ਜੀ ! ਮੈਂ ਪੁਛਿਆ ਏ, ਬਈ ਤੁਸੀਂ ਕਿਸ ਦੀ ਬਾਬਤ ਪੁਛਦੇ ਹੋ ?'

'ਤੇ ਪਹਿਲੋਂ ਜੋ ਪੁਛਿਆ ਏ, ਬਈ ਏਥੇ ਕਰਕੇ ਸਾਡੇ ਪਿੰਡ ਦਾ ਮੁੰਡਾ ਕਿਥੇ ਕੁ ਨੂੰ ਰਹਿੰਦਾ ਏ ?'

ਇਤਨੇ ਨੂੰ ਅਸਾਂ ਆਵਾਜ਼ ਜਾਣੀ ਪਛਾਣੀ ਕਰਕੇ ਬਾਰੀ ਵਿਚੋਂ ਆਪਣੀ ਮੁੰਡੀ ਮੁਬਾਰਕ ਬਾਹਰ ਕਢ ਝਾਤ ਜੋ ਪਾਈ ਤਾਂ ਚਾਚਾ ਜੀ ਦੇ ਸਾਖ਼ਸ਼ਾਤ ਦਰਸ਼ਨਾਂ ਨੇ ਕੇਰਾਂ ਤਾਂ ਸਾਨੂੰ ਨਿਹਾਲ ਹੀ ਕਰ ਦਿਤਾ ਅਤੇ ਚਾਚਾ ਜੀ ਆਪ ਵੀ ਸਾਡੇ ਦਰਸ਼ਨ ਕਰਕੇ ਬੜੇ ਹੀ ਪਰਸੰਨ ਭਏ ਅਤੇ ਸਿਧੇ ਅੰਦਰ ਆ ਦਾਖਲ ਹੋਏ। ਅਸੀਂ ਉਹਨਾਂ ਨੂੰ ਅਜੇ ਬਿਠਾ ਹੀ ਰਹੇ ਸਾਂ ਜੋ ਸਾਡੇ ਅਧੀ ਕੁ ਦਰਜਨ ਦੇ ਲਗ ਪਗ ਕਾਕੇ ਕਾਕੀਆਂ ਅਗੜ

ਪਿਛੜ ਦਗੜ ਦਗੜ ਕਰਦੇ ਚਾਚਾ ਜੀ ਦੇ ਆ ਦੁਆਲੇ ਹੋਏ। ਚਾਚਾ ਜੀ! ਰਾਮ ਸੱਤ, ਚਾਚਾ ਜੀ! ਜੈ ਰਾਮ ਜੀ ਕੀ, ਪੈਰੀਂ ਪੈਨੇ ਆਂ, ਨਮਸਤੇ, ਮੱਥਾ ਟੇਕਨੇ ਆਂ, ਬੰਦਗੀ, ਅਤੇ ਘੁੰਨੇ ਨੇ ਤਾਂ ਅਗੋਂ ਦੀ ਹੋ ਕੇ ਚਾਚਾ ਜੀ ਨੂੰ ਲੇਖੇ ਦੀ ਅਦਾਬ ਅਰਜ਼ ਹੀ ਕਢ ਮਾਰੀ। ਹੁਣ ਚਾਚਾ ਜੀ ਹੈਰਾਨ ਬਈ ਕਿਸ ਕਿਸ ਨੂੰ ਭੁਗਤਾਣ। ਲਗੇ ਵਿਚਾਰੇ ਸਾਡੀ ਓਰ ਝਾਕਨ। ਅਸੀਂ ਵੀ ਝਟ ਮੌਕਾ ਸੰਭਾਲ ਲਿਆ ਅਤੇ ਇਕ ਇਕ ਨੂੰ ਉਂਗਲ ਕਰਕੇ 'ਚਾਚਾ ਜੀ ਇਹ ਘੁੱਨਾ ਏ, ਇਹ ਮੁੰਨਾ, ਇਹ ਮੱਧੀ ਤੇ ਉਹ ਮੱਟੂ, ਇਹ ਤੁਹਾਡੇ ਪਿਛੇ ਖੜੋਤੀ ਏ ਰਾਣੋ, ਤੇ ਰਾਣੋ ਦੇ ਪਿੱ ਖੜੀ ਏ ਮਾਣੋ, ਅਤੇ ਇਹ ਤੁਹਾਡੇ ਨਾਲ ਕਰ ਕੇ ਏਠੀ ਹੋਈ ਜੋ ਖਸਮਾਂ ਖਾਣੋ। ਅਸੀਂ ਚਾਚਾ ਜੀ ਦੀ ਏਸ ਤਰ੍ਹਾਂ ਸਭ ਨਾਲ ਮੁਲਾਕਾਤ ਕਰਾ ਦਿਤੀ ਅਤੇ ਚਾਚਾ ਜੀ ਸਾਡੀ ਛੁਟੇਰੀ ਮੁੰਨੀ ਦਾ ਨਾਂ ਸੁਣ ਕੇ ਤਾਂ ਬੜੇ ਹੀ ਹੱਸੇ।

ਇਤਨੇ ਨੂੰ ਮੁੰਡੂ ਲਸੀ ਲੈ ਆਇਆ ਅਤੇ ਚਾਚਾ ਜੀ ਨੂੰ ਅਸਾਂ ਲੱਸੀ ਪਿਆ ਕੇ ਉਹਨਾਂ ਮੰਜੇ ਉਤੇ ਦਰਾਜ਼ ਕਰ ਦਿਤਾ, ਪਰ ਕਿਥੋਂ! ਅਜੇ ਚਾਚੇ ਹੋਰਾਂ ਮੋਢਾ ਲਾਇਆ ਹੀ ਸੀ ਜੋ ਖਸਮਾਂ ਖਾਣੋ ਕਲਾਰਾ ਮਾਰ ਕੇ ਉਹਨਾਂ ਦੇ ਉਤੇ ਜਾ ਬੈਠੀ। ਚਾਚਾ ਜੀ ਜੋ ਉਠ ਕੇ ਸਵਾਧਾਨ ਹੋਏ ਤਾਂ ਮੱਦੀ ਉਹਨਾਂ ਦੀ ਧੌਣ ਨੂੰ ਲਿਪਟ ਗਿਆ ਅਤੇ ਸਾਡੇ ਵੇਖਦਿਆਂ ਵੇਖਦਿਆਂ ਹੀ ਮੱਟੂ ਨੇ ਚਾਚਾ ਜੀ ਦੀਆਂ ਅੱਖੀਆਂ ਨੂਟ ਘਤੀਆਂ ਅਤੇ ਮਾਣੋ ਖੇਸੀ ਖਸਕਾ ਕੇ ਖਿਸਕਦੀ ਬਣੀ ਅਤੇ ਉਥੇ ਇਕ ਊਧਮ ਹੀ ਮਚ ਪਿਆ। ਚਾਚਾ ਜੀ ਕਰਨ ਤੇ ਕੀ? ਕਹਿਣ ਤੇ ਕੀ? ਨਾ ਕੁਝ ਕਰਨ ਜੋਗੇ, ਨਾ ਕੁਝ ਕਹਿਣ ਜੋਗੇ ਚਾਚਾ ਜੀ ਤਾਂ ਲੈ

ਕੇ ਘਬਰਾ ਉਠੇ, ਬੋਲਣ ਤਾਂ ਕਿਵੇਂ! ਹਿੱਲਣ ਤਾਂ ਕਿਉਂ ਕਰ! ਸਪ ਦੇ ਮੂੰਹ ਤਾਂ ਝੂਠ ਸਚ ਇਕੋ ਕਿਰਲੀ ਦੀ ਕਹਾਵਤ ਸੁਣੀਦੀ ਸੀ, ਏਥੇ ਕੱਠੇ ਹੀ ਇਕ ਨਹੀਂ, ਦੋ ਨਹੀਂ, ਸਤ ਕਿਰਲੇ ਕਿਰਲੀਆਂ ਮੌਜੂਦ ਸਨ। ਚਾਚਾ ਜੀ ਨੇ ਤਾਂ ਅਲ੍ਹਾ ਉਹਨਾਂ ਕੀ ਸਲਾਮਤੀ ਦਏ, ਘਬਰਾਣਾ ਹੀ ਸੀ, ਅਸੀਂ ਆਪ ਵੀ ਘਬਰਾ ਗਏ। ਚਾਚਾ ਜੀ ਦੀ ਮਸ਼ਰੂਤ ਜਾਂ ਗ਼ੈਰ-ਮਸ਼ਰੂਤ ਰਿਹਾਈ ਦੀ ਸਾਨੂੰ ਕੋਈ ਤੜੀ ਤਜਵੀਜ਼ ਨਾ ਔੜੀ ਅਤੇ ਮਰਨ ਬਰਤ ਰਖਣ ਦਾ ਉਹਨੀ ਦਿਨੀ ਫ਼ੈਸ਼ਨ ਨਹੀਂ ਸੀ, ਅਸੀਂ ਅਜੇ ਕਿਸੇ ਵਿਚੋਲੇ ਦੀ ਬਾਬਤ ਸੋਚ ਹੀ ਰਹੇ ਸਾਂ ਜੋ ਏਸ ਗੋਦਮ ਗੁਦਾਲੇ ਵਿਚ ਸਾਡੇ ਸ੍ਰੀ ਮਤੀ ਜੀ ਵੀ ਉਥੇ ਆ ਧਮਕੇ। ਬਸ ਫੇਰ ਕੀ ਸੀ, ਇਕ, ਦੋ ਤਿੰਨ, ਮੱਦੀ ਨੂੰ ਮੁੱਕ, ਮਟੂ ਨੂੰ ਧਮੁਕ, ਕਿਸੇ ਨੂੰ ਧੂਹ, ਕਿਸੇ ਨੂੰ ਘੜੀਸ, ਸਾਡੇ ਵੇਖਦਿਆਂ ਵੇਖਦਿਆਂ ਹੀ ਵੀਹਵੀਂ ਸਦੀ ਦੀ ਏਸ ਰਾਣੀ ਸਾਹਿਬ ਕੌਰਾਂ ਨੇ ਉਹ ਹਥ ਵਿਖਾਏ, ਪੈਰ ਜਮਾਇ, ਜੀਭ ਹਿਲਾਈ, ਅਤੇ ਅੱਖ ਲਿਸ਼ਕਾਈ ਜੋ ਗਿਰਦੀ ਪੈਂਦੀ ਉਹ ਭੂਤ ਮੰਡਲੀ ਉਸ ਮੈਦਾਨੇ ਕਾਰਜ਼ਾਰ ਤੋਂ ਏਸ ਪਰਕਾਰ ਗ਼ਾਇਬ ਹੋਈ ਜੋ ਮੜ੍ਹੀਆਂ ਵਿਚ ਪਈ ਮਰਹੱਟਿਆਂ ਦੀ ਖ਼ਾਕ ਵੀ ਕੇਰਾਂ ਤਾਂ ਸ਼ਰਮ ਨਾਲ ਸੁਆਹ ਹੋ ਗਈ ਹੋਣੀ ਏਂ। ਖ਼ੈਰ! ਰਾਤ ਤਾਂ ਚਾਚਾ ਜੀ ਦੀ ਸੁਖਾਂ ਨਾਲ ਬੀਤ ਗਈ ਅਤੇ ਅਗਲਾ ਦਿਨ ਸੀ ਐਤਵਾਰ, ਅਸੀਂ ਚਾਚਾ ਜੀ ਨੂੰ ਬਾਜ਼ਾਰ ਦੀ ਸੈਰ ਲੈ ਤੁਰੇ। ਹੁਣ ਸ਼ਾਇਦ ਅਸੀਂ ਤੁਹਾਨੂੰ ਇਹ ਦਸਣਾ ਭੁਲ ਗਏ ਹਾਂ ਜੋ ਸਾਡੇ ਚਾਚਾ ਜੀ ਪਿੰਡ ਦੇ ਪਾਂਧੇ ਕੋਲੋਂ ਪੂਰੀਆਂ ਤਿੰਨ ਜਮਾਤਾਂ ਉਰਦੂ ਦੀਆਂ ਪੜ੍ਹੇ ਹੋਏ ਸਨ। ਪਹਿਲੀ ਅਤੇ ਦੂਜੀ ਤਾਂ ਉਹ ਫੇਲ ਸਨ। ਪਰ

ਤੀਜੀ ਵਿਚੋਂ ਕਿਵੇਂ ਨਾ ਕਿਵੇਂ ਪਾਸ ਸਨ। ਸੋ ਹੁਣ ਜਦੋਂ ਅਸੀਂ ਬਾਜ਼ਾਰੋ ਬਾਜ਼ਾਰੀ ਤੁਰੇ ਜਾ ਰਹੇ ਸਾਂ ਤਾਂ ਦੁਵੱਲੀ ਦੁਕਾਨਾਂ ਦੇ ਸਿਰਨਾਵੇਂ ਵੇਖ ਚਾਚਾ ਜੀ ਨੂੰ ਆਪਣੇ ਪੁਰਾਣੇ ਉਰਦੂ ਦਾ ਅਜਿਹਾ ਨਵਾਂ ਸ਼ੌਕ ਚੁਰਾਇਆ ਜੋ ਉਹ ਜਿਹੜੀ ਵੀ ਦੁਕਾਨ ਦਾ ਜਿਹੜਾ ਵੀ ਫਟਾ ਵੇਖਣ, ਉਸੇ ਨੂੰ ਪੜ੍ਹ ਘਤਣ ਅਤੇ ਉਹ ਵੀ ਉਚੀ ਉਚੀ, 'ਮੁਹੰਮਦ ਹਾਜੀ ਬੇਟਾ ਮੁਹੰਮਦ ਪਾਜੀ ਪਰਚੂਨ ਫ਼ਰੋਸ਼।' 'ਤੋਤਾ ਸਿੰਘ ਖੋਤਾ ਸਿੰਘ ਪੁਸਤਕਾਂ ਵਾਲੇ।' 'ਲਾਲਾ ਘੁਲੂ ਮਲ ਦੰਦਾਨ ਸਾਜ਼' ਪਰ ਜਦੋਂ ਨੂੰ ਪੰਜਾਬ ਨੈਸ਼ਨਲ ਬੈਂਕ ਦੇ ਸਾਹਮਣੇ ਕਰ ਕੇ ਅਪੜੇ ਤਾਂ ਚਾਚਾ ਜੀ ਤਾਂ ਮੂੰਹ ਤਾਂਹ ਕਰ ਕੇ ਮਾਨੋ ਖੜੇ ਦੇ ਖੜੇ ਹੀ ਰਹਿ ਗਏ ਅਤੇ ਸਾਨੂੰ ਖੜੋਨਾ ਪਿਆ :

'ਹੀਰਾ ਸਿਹਾਂ !'

'ਹਾਂ, ਚਾਚਾ ਜੀ !'

'ਉਏ ਆਹ ਨੈਸ਼ਨਲ ਬੈਂਕ ਤੇ ਹੋਇਆ, ਪਰ ਇਹ ਲਮੈਟਡ ਕੀ ਸ਼ੈ ਏ ?'

'ਚਾਚਾ ਜੀ ! ਇਹ ਲਮੈਟਡ ਨਹੀਂ, ਇਹ ਲਿਮਿਟਿਡ ਏ, ਪਰ ਇਤਨੇ ਨੂੰ ਹੀ ਚਾਚਾ ਜੀ ਦੀ ਅੱਖ ਅਗਲੇ ਫਟੇ ਉਤੇ ਜਾ ਪਈ, 'ਪੁਰਾਣੀ ਟੋਪੀਉਂ ਕਾ ਹਸਪਤਾਲ' ਚਾਚਾ ਜੀ ਇਕ ਵੇਰ ਫੇਰ ਰੁਕ ਗਏ, ਬਈ ਇਹ ਹਸਪਤਾਲ ਕਿਹਾ ! ਪਰ ਕੋਈ ਇਕ ਮਿੰਟ ਮਗਰੋਂ ਹੀ ਉਧਰੋਂ ਦੀ ਇਕ ਮੋਟਰ ਬਾਈਸਿਕਲ ਜੋ ਲੰਘਿਆ, ਚਾਚਾ ਜੀ ਉਧਰ ਝਾਕਣ ਲਗ ਪਏ ਅਤੇ ਸਜਿਉਂ ਆਉਂਦੇ ਬਾਈਸਿਕਲ ਦੀ ਟਲੀ ਦਾ ਧਿਆਨ ਹੀ ਨਾ ਰਿਹਾ। ਅਸੀਂ ਜੋ ਬਾਹੋਂ ਫੜ ਕੇ ਉਹਨਾਂ ਨੂੰ ਆਪਣੇ ਵਲੇ ਖਿਚਿਆ,

ਚਾਚਾ ਜੀ ਬੇ-ਧਿਆਨ ਸਾਡੇ ਉਤੇ ਆ ਚੜ੍ਹੇ ! ਪਰ ਅਸੀਂ ਆਪ ਇਕ ਟਮ ਟਮ ਦੀ ਮਾਰ ਤੋਂ ਜੋ ਬਚਣ ਲਗੇ ਚਾਚਾ ਜੀ ਕਿਸੇ ਜਾਂਦੇ ਰਾਹੀ ਦਾ ਧਕਾ ਖਾ ਕੇ ਭੁੰਜੇ ਡਿਗ ਪਏ ।

ਚਾਚਾ ਜੀ ਨੂੰ ਡਿਗਿਆਂ ਵੇਖ ਦੋ ਚਾਰ ਸ਼ਹਿਰੀ ਜਾਂਦੇ ਜਾਂਦੇ ਖੜੋ ਗਏ ਅਤੇ ਇਕ ਦੋ ਖੜੇ ਖੜੇ ਸਾਡੇ ਕੋਲ ਵੀ ਆ ਗਏ ! ਪਰ ਇਤਨੇ ਨੂੰ ਚਾਚਾ ਜੀ ਵੀ ਉਠ ਖੜੋਤੇ ਸਨ । ਹੋਰ ਤਾਂ ਚਾਚਾ ਜੀ ਦਾ ਕੁਝ ਨਾ ਗਿਆ, ਹਾਂ, ਉਹਨਾਂ ਦੇ ਹਥਾਂ ਬਾਂਹਾਂ ਉਤੇ ਕੁਝ ਝਰੀਟਾਂ ਜ਼ਰੂਰ ਆ ਗਈਆਂ ਅਤੇ ਇਕ ਪਾਸਿਉਂ ਝਗੇ ਦਾ ਲੰਗਾਰ ਵੀ ਲਹਿ ਗਿਆ । ਖੈਰ ਜੀ, ਜਾਨ ਬਚੀ ਲਾਖੋਂ ਪਾਇ, ਬੁਧੂ ਮੀਆਂ ਘਰ ਕੋ ਆਇ' ਵਾਲੀ ਗੱਲ ! ਭਾਵੇਂ ਅਸੀਂ ਘਰ ਨੂੰ ਤਾਂ ਨਾਂ ਮੁੜੇ, ਪਰ ਹਥ ਪੈਰ ਸਲਾਮਤ, ਅਸੀਂ ਅਗਲੇ ਬਾਜ਼ਾਰ ਵਿਚ ਜਾ ਵੜੇ । 'ਚਾਚਾ ਜੀ, ਇਕ ਨਵੀਂ ਕਮੀਜ਼ ਸਵਾ ਲਉ' 'ਨਹੀਂ, ਬੱਚੂ ਹੀਰਿਆ, ਇਹ ਕਹਿੜੀ ਮਾੜੀ ਏ, ਘਰ ਚਲ ਕੇ ਇਹਨੂੰ ਹੀ ਠੀਕ ਕਰਵਾ ਦਈਂ ।'

'ਨਹੀਂ ਚਾਚਾ ਜੀ, ਤੁਸਾਂ ਕਿਹੜਾ ਸੁਖ ਨਾਲ ਸਾਡੇ ਕੋਲ ਰੋਜ਼ ਰੋਜ਼ ਆਵਣਾ ਏਂ ਤੇ ਫੇਰ ਵਿਚੋਂ ਤਾਂ ਕਮੀਜ਼ ਈ ਏ ਨਾ । ਸਾਡੇ ਵਲੋਂ ਨਿਸ਼ਾਨੀ ਹੀ ਸਮਝ ਲੈਣਾ ਅਤੇ ਅਸੀਂ ਇਤਨਾ ਆਖ ਉਹਨਾਂ ਨੂੰ ਇਕ ਬਜ਼ਾਜ਼ ਦੀ ਦੁਕਾਨੇ ਲੈ ਚੜ੍ਹੇ ।



ੴ



## ਬਾਜ਼ਾਰ ਵਿਚ

ਹੁਣ ਭਲਾ ਚਾਚਾਅਮ ਬਜ਼ੁਰਗਵਾਰ ਹਿਲੇ ਹੋਏ ਪਿੰਡ ਗਭਲੀ ਬਾਰੂ ਬਾਣੀਏ ਦੀ ਹਟ ਦੇ, ਵਿਚੋਂ ਬਜ਼ਾਜ਼ੀ, ਵਿਚੇ ਲੂਣ ਤੇਲ, ਦੋ ਚਾਰ ਮਘੇ ਮਘੀਆਂ, ਅਤੇ ਦੋ ਚਾਰ ਟੀਨ ਟਪੱਲੇ। ਘੀਂ ਘੀਂ ਕਰਦੇ; ਤਪੜ-ਘਸੀਏ, ਕੌਂ ਕਾਲੇ, ਬਾਰੂ ਦੇ ਆਲੇ-ਦੁਆਲੇ ਤਾਂ ਨਿਕੜ ਸੁਕੜ, ਅਲ ਪਟੱਲ ਪਿਆ ਹੋਣਾ, ਅਤੇ ਪਿਠ ਪਿਛਲੀ ਲੰਬਾਰੀ ਵਿਚ ਇਕ ਅਧ ਜਾਪਾਨ, ਪੰਜ ਸਤ ਲੁਧਿਆਣੇ, ਅਠ ਨੌਂ ਮਿੰਟਗੁਮਰੀਆਂ, ਨਾ ਸਚੋਂ ਗੁਮਟੀਆਂ, ਇਕ ਅਧ ਥਾਨ ਗੋਲਾ ਸ਼ਾਪ ਦਾ, ਦੋ ਚਾਰ ਚੰਦੇ, ਅਤੇ ਬਹੁਤ ਹੋਇਆ, ਬਹੁਤ ਹੋਇਆ, ਤਾਂ ਇਕ ਬੰਨੇ ਨੂੰ ਥੋੜਾ ਜਿਹਾ ਆਂਖ ਕਾ ਨਸ਼ਾ ਅਤੇ ਕੁਝ ਕੁ ਜੋਬਨ ਧਕੇ ਵੀ ਪਏ ਹੋਣੇ ਅਤੇ ਬਸ। ਏਸ ਤੋਂ ਵਧ ਕੇ ਬਜ਼ਾਜ਼ੀ ਦਾ ਚਾਚਾ ਜੀ ਨੇ ਸੁਪਨਾ ਵੀ ਨਾ ਸੁ ਲਿਆ, ਪਰ ਏਥੇ ਤਾਂ ਛਤਣ ਤੋੜੀ ਕਪੜਾ ਹੀ ਕਪੜਾ ਲਗਾ

ਪਿਆ ਸੀ। ਇਕ ਉਤੇ ਇਕ, ਥਾਨਾਂ ਦੇ ਥਾਨ, ਅੰਬਾਰਾਂ ਦੇ ਅੰਬਾਰ, ਕੋਈ ਅੰਤ ਨਾ ਸ਼ੁਮਾਰ। ਚਾਚਾ ਜੀ ਤਾਂ ਮਾਨੋਂ ਥਾਂ ਹੀ ਗੱਡੇ ਗਏ ਠੀਕ ਉਵੇਂ ਹੀ ਜਿਵੇਂ ਮਾਹਿਰ ਦੇ ਖਿਆਲ ਵਿਚ ਅਕਬਰ ਦੇ ਰਾਜ ਅੰਦਰ ਅਨਾਰਕਲੀ ਗੱਡੀ ਗਈ ਸੀ। ਚਾਚੀ ਜੀ ਨੂੰ ਏਸ ਤਰ੍ਹਾਂ ਥਾਨਾਂ ਵਿਚ ਗੱਡਿਆਂ ਵੇਖ ਕੇਰਾਂ ਤਾਂ ਸਾਡਾ ਕਵਿਤਾ ਵੀ ਹਲੋਰਾ ਖਾ ਉਠੀ, ਪਰ ਵਿਚਾਰੀ ਕੀ ਕਰੇ ਚਾਚਾ ਸ਼ਾਮ ਸਿਹੋਂ ਅਗੇ ਸ਼ਰਮਾ ਕੇ ਚੁਪ ਹੀ ਕਰ ਰਹੀ। ਜੇ ਉਸ ਵੇਲੇ ਕਿਤੇ ਸਾਡੇ ਚਾਚਾ ਜੀ ਦੀ ਥਾਂ ਉਥੇ ਸਾਡੀ ਚਾਚੀ ਸ਼ਾਮ ਕੁਰ ਹੁੰਦੀ ਤਾਂ, ਫੇਰ ਵੇਖਦੇ ਕਿ ਸਾਡੀ ਕਵਿਤਾ ਕਿਵੇਂ ਕਿਵੇਂ ਬੋਲਦੀ, ਤੇ ਕੀ ਕੀ ਬੋਲਦੀ–

'ਅਜ ਅਖੀਆਂ ਤੇਰੀਆਂ ਮੇਰੀ ਚਾਚੀ,
ਵਿਚ ਥਾਨਾਂ ਦੇ ਜਾਂਦੀਆਂ ਗੱਡੀਆਂ ਕਿਉਂ ?'

ਖ਼ੈਰ, ਇਹ ਤਾਂ ਐਵੇਂ ਮਸ਼ਕੂਲਾ ਸੀ। ਗੱਲ ਦੀ ਗਲ ਤਾਂ ਇਹ ਹੈ ਜੋ ਸਾਡੇ ਜਾਂਦਿਆਂ ਨੂੰ ਸੇਠ ਹੋਰਾਂ ਰੋਕੜ ਬਾਂਚਨੀ ਛਡ ਦਿਤੀ ਅਤੇ ਆਪਣੇ ਜਿਹੇ ਹੀ ਗੋਲ ਮੋਲ ਸਰ੍ਹਾਣੇ ਦੇ ਆਸਰੇ ਹੋਰ ਨਿਸਲ ਹੋ ਬੈਠੇ।

'ਸਰਦਾਰ ਜੀ ਤਾਂ ਬੜੀਆਂ ਮੁਦਤਾਂ ਮਗਰੋਂ ਆਏ ਨੇ,' ਸਨੂਰੇ ਨੇ ਸ਼ੁਰ ਕੀਤਾ।

'ਮੁਦਤਾਂ ਕੀ, ਬਸ ਕੀ ਕਰੀਏ, ਸਾਡੀ ਹਟੀਉਂ ਤਾਂ ਜਾਣੀਦਾ, ਸਰਦਾਰ ਹੋਰਾਂ ਕਪੜਾ ਲੈਣਾ ਹੀ ਛਡ ਦਿਤਾ ਏ। ਖ਼ੈਰ, ਹੁਣ ਹੁਕਮ ਕਰੋ, ਕੋਟ ਦਾ ਕਪੜਾ ਵਿਖਾਵਾਂ ਕਿ ਕੋਈ ਕਮੀਜ਼ ਚਾਹੀਦੀ ਏ ?' ਸੇਠ ਸਾਹਿਬ ਨੇ ਆਪਣੀ ਵਲੋਂ ਦੂਹਰ ਚਾੜ੍ਹ ਦਿਤੀ।

'ਬੜੇ ਨਵੇਂ ਡੀਜ਼ਾਈਨ ਆਇ ਨੇ ਅਤੇ ਬੜੇ ਸਸਤੇ' ਸਨੂਰੇ ਨੇ

ਸਿਲਸਿਲਾ ਜਾਰੀ ਰਖਿਆ । 'ਮਿਹਰਬਾਨੀ, ਸੇਠ ਸਾਹਿਬ ਐਹ ਚਾਚਾ ਜੀ ਹੁਰਾਂ ਦੇ ਲਈ ਇਕ ਕਮੀਜ਼ ਬਣਾ ਕੇ ਦੇਣੀ ਸੀ ਕੋਈ ਵਧੀਆ ਜਿਹਾ ਕਪੜਾ ਕਢਵਾਉ ।' ਮੇਰੀ ਇਹ ਗਲ ਕਹਿਣੀ ਸੀ ਜੋ ਸਨੂਰੇ ਨੇ ਦਸ ਥਾਨ ਗਦਾ ਗਦ ਸਾਡੇ ਮੂਹਰੇ ਆ ਖੋਲ੍ਹੇ ।

'ਇਹ ਕਪੜੇ ਤਾਂ ਪਸੰਦ ਨਹੀਂ, ਸੇਠ ਸਾਹਿਬ, ਦੋ ਘੋੜਿਆਂ ਦੀ ਬੋਸਕੀ ਨਹੀਂ ਤੁਹਾਡੇ ਕੋਲ ?'

ਮੈਂ ਅਜੇ ਇਹ ਗਲ ਪੂਰੀ ਹੀ ਨਾ ਸੁ ਕੀਤੀ ਜੋ ਸਨੂਰੇ ਨੇ ਉਹ ਥਾਨ ਵੀ ਗਰਨ ਦੇ ਕੇ ਸਾਡੇ ਪੈਰਾਂ ਵਿਚ ਲਿਆ ਸੁਟਿਆ ।

'ਕੀ ਗਜ਼ ਏ ?'

'ਬੜੀ ਸਸਤੀ ਏ, ਪੈਸਾ ਘਟ ਪੰਦਰਾਂ ਆਨੇ ।' ਅਤੇ ਚਾਚਾ ਜੀ ਦੇ ਤਾਂ, ਮੈਂ ਵੇਖਿਆ, ਆਨੇ ਹੀ ਟਡੇ ਗਏ, ਏਡੀ ਮਹਿੰਗੀ ਮੈਂ ਕੀ ਕਰਨੀ ਏਂ । ਹੀਰਾ ਸਿਹਾਂ, ਆਹ ਭਈ ਸੇਠ ਮੈਨੂੰ ਤਾਂ ਤੂੰ ਦੋ ਖੋਤਿਆਂ ਵਾਲੀ ਹੀ ਏਸਕੀ ਦੇ ਛਡ ।'

ਸੇਠ ਜੀ ਤਾਂ ਸਾਡੇ ਚਾਚੇ ਜੀ ਦੇ ਇਸ ਸੰਜਮ ਤੇ ਚੁਪ ਕਰ ਰਹੇ, ਪਰ ਸੌਹਰੇ ਸਨੂਰੇ ਕੋਲੋਂ ਨਾ ਰਿਹਾ ਗਿਆ ਅਤੇ ਐਨ ਉਸੇ ਵੇਲੇ ਚਾਚੇ ਹੋਰਾਂ ਜੁ ਆਪਣਾ ਇਕ ਪਾਸਾ ਰਤਾ ਉਦੇਰਾ ਕਰਕੇ ਥੋੜੀ ਜਹੀ ਹਵਾ ਖਾਰਿਜ ਕੀਤੀ, ਸ਼ੇਠ ਸਾਹਿਬ ਵੀ ਹਸਣੋਂ ਨਾ ਰਹਿ ਸਕੇ ਅਤੇ ਅਸੀਂ ਬਿਨਾਂ ਕਪੜੇ ਦਾ ਭਾ ਕਰਵਾਏ ਉਥੋਂ ਉਠਣ ਦੀ ਕੀਤੀ । ਚਾਚਾ ਜੀ ਵੀ ਸਾਡੇ ਨਾਲ ਹੀ ਉਠ ਪਏ, ਪਰ ਜਦੋਂ ਨੂੰ ਦੁਕਾਨ ਦੇ ਹੇਠਾਂ ਉਤਰੇ, ਚਾਚਾ ਜੀ ਦੇ ਜੁਤੇ ਗਾਇਬ । ਲਓ, ਹੋਰ ਸ਼ਾਮਤ, ਅਸਾਂ ਦੁਕਾਨੇ ਚੜ੍ਹਨ ਲਗਿਆਂ ਕਿਹਾ

ਵੀ, ਭਈ ਚਾਚਾ ਜੀ ਜੁਤੇ ਸਜ ਈ ਰਖੋ, ਪਰ ਚਾਚਾ ਜੀ ਕਿਹੜਾ ਮੰਨਣ ਵਾਲੇ ਸਨ। ਅਖੇ ਕੋਈ ਨਹੀਂ ਚੁਕਦਾ। ਹੁਣ ਜਦੋਂ ਝਾੜ ਵਿਚ ਫਸੇ ਬਾਹਰ ਬਿਲੇ ਵਾਂਗੂ ਚਾਚਾ ਜੀ ਹੋਰਾਂ ਵਾਰੋ ਵਾਰੀ ਕਦੀ ਫਟਿਆਂ ਦੇ ਠਾਂਹ ਨਾਲੀ ਵਿਚ, ਅਤੇ ਕਦੀ ਫਟਿਆਂ ਦੇ ਤਾਂਹ ਏਧਰ ਉਧਰ ਝਾਕਣਾ ਸ਼ੁਰੂ ਕੀਤਾ ਤਾਂ ਦੋ ਚਾਰ ਰਾਹ ਜਾਂਦੇ ਵੀ ਆ ਖਲੋਤੇ। ਇਤਨੇ ਨੂੰ ਸਾਡਾ ਵੀ ਇਕ ਜਾਣੂ ਪਛਾਣੂ ਆ ਪਹੁੰਚਾ।

'ਕੀ ਗਲ ਏ, ਸਰਦਾਰ ਸਾਹਿਬ?'

'ਕੁਝ ਨਹੀਂ, ਐਹ ਚਾਚਾ ਜੀ ਦਾ ਜੁਤਾ ਗੁਆਚ ਗਿਆ ਏ।'

'ਹੂੰ, ਗੁਆਚਣਾ ਕੀ ਸੀ, ਐਹ ਏਧਰ ਉਧਰ ਹੋ ਗਿਆ ਹੋਣਾ ਏਂ।'

'ਇਹੋ ਤਾਂ ਰੋਗ ਏ, ਬਾਬੂ ਸਾਹਿਬ।'

'ਚਲੋ ਫੇਰ ਕੀ ਹੋਇਆ, ਚਾਚਾ ਜੀ ਦਾ ਸਿਰ ਸਲਾਮਤ ਚਾਹੀਦਾ ਏ, ਜੁਤੇ ਬਹੁਤੇਰੇ।'

ਅਤੇ ਬਾਬੂ ਸਾਹਿਬ ਤਾਂ ਮਸ਼ਕੂਲਾ ਕਰਕੇ ਅਗਾਂਹ ਤੁਰ ਪਏ, ਪਰ ਮੈਨੂੰ ਕੁਝ ਗੁਸਾ ਆ ਗਿਆ—

'ਛਡੋ ਚਾਚਾ ਜੀ, ਹੁਣ ਜੁਤੇ ਪਿਛੇ ਜਾਨ ਤਾਂ ਨਹੀਂ ਨਾਂ ਦੇਣੀ, ਸਵੇਰੇ ਸਵੇਰੇ ਪਤਾ ਨਹੀਂ, ਅਜ ਤੁਸਾਂ ਕੀਹਦਾ ਮੂੰਹ ਡਿਠਾ ਸੀ।'

'ਲੈ ਮੈਂ ਬਚੂ ਹੋਰ ਕੀਹਦਾ ਮੂੰਹ ਦੇਖਣਾ ਸੀ, ਘਰ ਵਿਚ ਤੇਰੇ ਸਿਵਾਏ ਹੋਰ ਸੀਗਾ ਹੀ ਕੌਣ।'

ਖੈਰ ਇਹ ਵੀ ਅਸਾਂ ਆਈ ਗਈ ਕੀਤੀ ਅਤੇ

ਦੋ ਚਾਰ ਹਟੀਆਂ ਛਡ ਇਕ ਬੂਟਾਂ ਵਾਲੇ ਸ਼ੇਖ ਦੀ ਦੁਕਾਨੇ ਜਾ ਵੜੇ ।

'ਆਈਏ ਸਰਦਾਰ ਸਾਹਿਬ, ਮਿਜ਼ਾਜ਼ ਮੁਬਾਰਕ।'

'ਮਿਹਰਬਾਨੀ, ਐਹ ਚਾਚਾ ਜੀ ਲਈ ਇਕ ਵਧੀਆ ਜਿਹਾ ਜੋੜਾ ਚਾਹੀਦਾ ਹੈ ।'

'ਵਾਹ ਜੋੜੇ ਕੀ ਕਿਆ ਕਮੀ, ਖੁਦਾਵੰਦ ਤਾਲਾ ਨੇ ਦੁਨੀਆਂ ਮੇਂ ਹਰੇਕ ਚੀਜ਼ ਕਾ ਜੋੜਾ ਬਨਾਇਆ ਹੈ, ਕਿਆ ਚਾਚਾ ਜੀ ਕਾ ਜੋੜਾ ਹੀ ਨਾ ਮਿਲੇਗਾ, ਆਪ ਬੈਠੀਏਗਾ । ਤਸ਼ਰੀਫ ਰਖੀਏ, ਪਾਨ ਵਗੈਰਾ ਮੰਗਵਾਊਂ ?'

'ਨਹੀਂ ਤੁਹਾਡੀ ਬੜੀ ਮਿਹਰਬਾਨੀ, ਸਾਨੂੰ ਰਤਾ ਜਲਦੀ ਹੈ।'

'ਵਾਹ ਕਿਆ ਫਿਕਰ ਹੈ ਫਿਰ, ਲੱਲੂ, ਅਬੇ ਲੱਲੂ, ਅਬੇ ਕਿਧਰ ਗ਼ਾਇਬ ਹੈ।' ਅਤੇ ਉਸੇ ਵੇਲੇ ਬਾਹਰੋਂ ਬੁੜ੍ਹਕਦਾ, ਲੁੜਕਦਾ ਲੱਲੂ ਸਲਾਮ ਕਰਕੇ ਅੰਦਰ ਆ ਭੁੜਕਿਆ।

'ਅਬੇ ਲਾਈਓ ਜ਼ਰਾ, ਵੋਹ ਵਾਲਾ ਬਰਾਊਨ ਸ਼ੂ ।'

ਅਤੇ ਚਾਚਾ ਜੀ ਦੇ ਵੇਖਦੇ ਵੇਖਦੇ ਲੱਲੂ ਹਥ ਪੈਰ ਹਿਲਾ, ਪੌੜੀ ਏਧਰੋਂ ਚੁਕ ਤੇ ਉਧਰ ਲਾ, ਉਪਰ ਚੜ੍ਹ ਤੇ ਹੇਠ ਆ, ਡਬਾ ਖੋਲ੍ਹ ਤੇ ਬੂਟ ਫੜਾ, ਚਾਚਾ ਜੀ ਦੇ ਅਗੇ ਨੂੰ ਨਿਮਾਜ਼ੀ ਚੌਕੜ ਮਾਰ ਬੈਠਾ..........ਪਰ ਚਾਚਾ ਜੀ ਦਾ ਪੰਜਾ ਵੀ ਨਾ ਫਸਿਆ।

'ਅਬੇ ਲਲੂ, ਵੋਹ ਲਾ ਦਸ ਨੰਬਰ ਕਾ।' ਅਤੇ ਲਲੂ ਨੇ ਮਾਲਕ ਦ ਹਥ ਦਾ ਇਸ਼ਾਰਾ ਸਮਝਕੇ ਝਟ ਇਕ ਡਬੇ ਨੂੰ ਜਾ ਹਥ ਪਾਇਆ ।

'ਨਹੀਂ ਨ੍ਹੀਂ, ਯਿਹ ਨਹੀਂ, ਏਕ ਹਾਥ ਔਰ ਉਪਰ ਕੋ–

ਠੀਕ, ਨਹੀਂ ਬੇਟਾ, ਵੁਹ ਬਾਈਂ ਤਰਫ-ਹਾਂ ਹਾਂ ਆਗੇ ਕੋ- ਏਕ ਡਬਾ ਔਰ, ਹਾਂ, ਠੀਕ।'

'ਲਉ ਜੀ, ਚਾਚਾ ਜੀ ਦੇ ਦਸ ਨੰਬਰ ਵਾਲਾ ਤਾਂ ਜ਼ਰੂਰ ਹੀ ਠੀਕ ਆ ਜਾਇਗਾ।'

ਚਾਚਾ ਜੀ ਜੁ ਲਗੇ ਪਾਉਣ ਤਾਂ ਲੱਲੂ ਸਾਲੀ ਦਾ ਬੋਲ ਉਠਿਆ, 'ਚਾਚਾ ਜੀ! ਜੀਭ ਤੋ ਨਿਕਾਲ ਲੇਤੇ।' ਅਤੇ ਚਾਚਾ ਜੀ ਸਨ ਜੁ ਉੱਲੂ ਦੇ......-ਹੁਣ, ਕੀ ਕਰਾਂ, ਚਲੋ ਜਾਣ ਦਈਏ, ਆਖਿਰ ਨੂੰ ਤਾਂ ਪਿਤੂ ਦੇ ਹੀ ਭਰਾ ਹਨ – ਆਪਣੀਓ ਜੀਭ ਲਮਕਾ ਬੈਠਾ।

'ਆਪਣੀ ਜੀਭ ਨਹੀਂ, ਚਾਚਾ ਜੀ, ਐਹ ਬੂਟ ਦੀ ਜੀਭ ਅਤੇ ਅਸੀਂ ਤਸਮਿਆਂ ਵਿਚਾਲੇ ਦਾ ਚਮੜੇ ਦਾ ਟੁਕ ਫੜ ਕੇ ਤਾਂਹ ਕਰ ਦਿਤਾ। ਪਰ ਬੂਟ ਸਨ ਜੁ ਚਾਚਾ ਜੀ ਦੇ ਫੇਰ ਵੀ ਪੈਰ ਨਾ ਆਇ। ਮੈਂ ਉਠ ਖੜੋਤਾ, ਨਾਲੋ ਨਾਲ ਚਾਚਾ ਜੀ ਵੀ, ਸ਼ੇਖ ਜੀ ਨੇ ਅਖ਼ੀਰ ਦੀ ਟਕੋਰ ਫੇਰ ਵੀ ਲਾ ਹੀ ਦਿਤੀ,

'ਅਜੀ ਸਰਦਾਰ ਸਾਹਿਬ! ਆਪ ਇਧਰ ਦਾਈਂ ਹਾਥ - ਕੋਤਵਾਲੀ ਕੀ ਜਾਨਿਬ ਤਸ਼ਰੀਫ ਲੇ ਜਾਵੇਂ, ਆਪ ਕੋ ਉਧਰ ਸੇ ਜ਼ਰੂਰ ਕੋਈ ਨਾ ਕੋਈ ਬਾਰਾ ਨੰਬਰ ਵਾਲਾ ਮਿਲ ਹੀ ਜਾਇਗਾ।'

ਅਸੀਂ ਸ਼ੇਖ ਦੀ ਹਟੀਓਂ ਨਿਕਲ ਅਗੇ ਜੁ ਗਏਤੇ ਬਾਗ਼ ਵਿਚ ਜਾ ਵੜੇ।

'ਇਹ ਕੌਂਪਣੀ ਬਾਗ ਏ, ਹੀਰਾ ਸਿਹਾਂ।'

'ਆਹੋ ਚਾਚਾ ਜੀ, ਤੁਸਾਂ ਲੇਟਣਾ ਏਂ ?'

ਅਤੇ, ਇਹ ਕਹਿ ਅਸੀਂ ਇਕ ਬੂਟੇ ਦੀ ਠੰਡੀ ਛਾਵੇਂ ਜਾਂ ਲੇਟੇ।

'ਇਹ ਕੌਂਪਣੀ ਬਾਗ ਈ ਏ, ਹੀਰਾ ਸਿਹਾਂ।'

'ਨਹੀਂ ਚਾਚਾ ਜੀ, ਸ਼ਾਲਾ ਮਾਰ ਏ।' ਅਸਾਂ ਖਿਝ ਕੇ ਕਿਹਾ।

'ਹਲਾ! ਸਾਲਾ ਮਾਰ ਏ, ਮੈਂ ਆਖਿਆ ਕਿਰੇ ਕੌਂਪਨੀ ਬਾਗ ਏ।'

ਅਸੀਂ ਚਾਚਾ ਜੀ ਦੀ ਅਜਿਹੀ ਮੌਤਰੀ ਪੁਛ ਗਿਛ ਵਲੋਂ ਦੜ ਵਟਣ ਦੀ ਸੋਚੀ ਅਤੇ ਵਲੇ ਜਿਹੇ ਪਾਸਾ ਵਟ ਪਏ।

'ਸੌਂ ਗਿਆ ਏਂ, ਹੀਰਾ ਸਿਹਾਂ?'

'ਨਹੀਂ, ਚਾਚਾ ਜੀ!'

'ਫੇਰ ਇਥੇ ਕਿਸੇ ਆਪਣਾ ਸਾਲਾ ਮਾਰਿਆ ਸੀ ਜੁ ਇਹਦਾ ਨਾਂ ਸਾਲਾ ਮਾਰ ਪੈ ਗਿਆ ਏ?'

'ਸਾਲਾ ਤਾਂ ਨਹੀਂ, ਹਾਂ ਬੜਾ ਚਿਰ ਹੋਇਆ, ਇਸੇ ਬ੍ਰਿਛ ਹੇਠਾਂ, ਜਦੋਂ ਚਾਚੇ ਤੋਂ ਖਿਝਿਆ ਬੁਝਿਆ ਇਕ ਭਤੀਜਾ ਆਪਣੇ ਚਾਚੇ ਨੂੰ ਮਾਰਨ ਲਗਾ ਸੀ ਅਗੋਂ ਦੀ ਚਾਚਾ ਜੀ ਨੇ ਹਾਲ ਦੁਹਾਈ ਚਾ ਪਾਈ ਅਖੇ 'ਮਾਰ ਸਾਲੇ, ਸਾਲੇ ਮਾਰ', ਅਤੇ ਉਦਣ ਦਾ ਇਹਦਾ ਨਾਂ ਵਿਗੜਦਾ ਵਿਗੜਦਾ ਹੁਣ ਸ਼ਾਲਾ ਮਾਰ ਪੈ ਗਿਆ ਏ।'

'ਅਛਾ।'

ਖ਼ੈਰ ਕੁਝ ਤਾਂ ਚਾਚਾ ਜੀ ਨੂੰ ਸਾਡੇ ਇਸ਼ਾਰੇ ਦਾ ਪਤਾ ਲਗ ਗਿਆ ਅਤੇ ਕੁਝ ਪਿਤਾ ਪ੍ਰਮੇਸ਼ਵਰ ਦੇ ਮਨ ਮਿਹਰ ਆਈ, ਸਾਡੇ ਚਾਚਾ ਜੀ ਦੇ ਨੈਣਾਂ ਵਿਚ ਨੀਂਦਰ ਪਈ ਅਤੇ ਅਸੀਂ ਕੁਝ ਸਮੇਂ ਲਈ ਢੌਂਕਾ ਲਾ ਲਿਆ। ਚਾਚਾ ਭਤੀਜਾ ਅਸੀਂ ਉਥੇ ਜਿਉਂ ਸੁਤੇ ਜਿਉਂ ਸੁਤੇ, ਪਰਛਾਵੇਂ ਕਿਰੇ ਦੇ ਕਿਰੇ ਹੋ

ਗਏ। ਹੇਠ ਤੋਂ ਉਤੇ, ਅਤੇ ਸੰਝ ਹੀ ਪੈ ਗਈ, ਚਾਚਾ ਜੀ ਜੁ ਆਪਣਾ ਸਰੀਰ ਲਪੇਟ ਲਪੂਟ ਕੇ ਉਠੇ ਤਾਂ ਉਹਨਾਂ ਦੀ ਪਗੜੀ ਗਾਇਬ ਸੀ!

'ਵਾਹ ਬਈ ਵਾਹ, ਸੁਥਰੇ ਸ਼ਾਹ।'
ਖੈਰ ਜੀ, ਅਸਾਂ ਦੁਹਾਂ ਨੇ–
ਬੜੀ ਭਾਲ ਕੀਤੀ, ਬੜੀ ਢੂੰਡ ਹੋਈ।
ਪਗੜੀ ਲਭੀ ਨਾ ਚਾਚੇ ਦੀ, ਗਈ ਖੋਈ।
ਚਾਚਾ ਮੁੜ ਪਿਆ ਘਰਾਂ ਨੂੰ ਨਿਮੋਝੂਣਾ;
ਜਿਵੇਂ ਹੁੰਦੀ ਏ ਸੋਹਰੇ ਸੱਸ ਦੀ ਮੋਈ।

ਅਤੇ, ਨੰਗੇ ਸਿਰ ਅਤੇ ਵਾਹਣੇ ਪੈਰ ਜਦੋਂ ਚਾਚਾ ਜੀ ਅਤੇ ਉਹਨਾਂ ਦੀ ਅਰਦਲ ਵਿਚ ਅਸਾਂ ਚਾਚੇ ਦੇ ਬਰਖੁਰਦਾਰ ਆਪਣੇ ਘਰ ਅਪੜੇ ਤਾਂ ਟਟੀਆਂ ਸਾਫ ਕਰਕੇ ਮਿਹਤਰਾਣੀ ਸਾਨੂੰ ਪੌੜੀਆਂ ਉਤਰਦੀ ਨਜ਼ਰ ਪਈ। ਜਦੋਂ ਹੀ ਉਹਨੇ ਸਾਨੂੰ ਡਿਠਾ, ਉਹ ਸੋਹਰੀ ਨੇਕ ਬਖਤ ਪਤਾ ਨਹੀਂ ਕਿਉਂ, ਆਪ ਮੁਹਾਰੇ ਹੀ ਮੁਸਕਰਾ ਪਈ।

'ਅਜੀ ਸਰਦਾਰ ਜੀ!'

'ਕਿਉਂ ਮੇਹਤਰਾਣੀ ?'

'ਅਜੀ ਸਵੇਰੇ ਟਟੀ ਮੇਂ ਕੋਈ ਭੈਂਸਾ ਤੋ ਨਹੀਂ ਦਾਖ਼ਲ ਹੋ ਗਿਆ ਥਾ। ਅਤੇ ਸੋਹਰੀ ਦੀ ਚਾਚਾ ਜੀ ਵਲ ਵੇਖਕੇ ਕਣ-ਅਖੀਏਂ ਹਸ ਦਿਤੀ।

ਰਾਤ ਤਾਂ ਚਾਚਾ ਜੀ ਦੀ ਸੁਖੇ ਸੁਖੇ ਲੰਘ ਗਈਪਰ ਸਵੇਰੇ ਹੀ

ਉਠ ਕੇ ਚਲਣ ਨੂੰ ਤਿਆਰ ਹੋ ਪਏ।

'ਮੈਂ ਚਲਿਆ ਉਂ, ਬਚੂ ਹੀਰਿਆ।'

ਮਦੂ ਅਤੇ ਖਸਮਾਂ ਖਾਣੋ ਚਾਰੇ ਦਾ ਪਾਟਿਆ ਝਗਾ ਬਹੁਤੇਰਾ ਹੀ ਘਸੀਟ ਰਹੇ,ਪਰ ਉਹ ਨਾ ਹੀ ਰੁਕੇ ਅਤੇ ਮਿੰਟਾਂ ਵਿਚ ਹੀ ਉਹ ਅਜਿਹਾ ਪਤਰਾ ਵਾਚੇ ਕਿ ਜਿਵੇਂ ਚਿਰ ਹੋਇਆ ਸਿਖ ਪਾਲਿਟਿਕਸ ਵਿਚੋਂ ਗਿਆਨੀ ਸ਼ੇਰ ਸਿੰਘ ਹੋਰੀਂ ਗ਼ਾਇਬ ਹੋ ਗਏ ਸਨ।





# ਸਰਕਾਰੀ ਮਾਮਲਾ

ਚਾਚਅਮ ਬਜ਼ੁਰਗ-ਵਾਰ ਦੇ ਏਸ ਬੇਵਕਤ ਚਲਾਣੇ ਕਾਰਨ ਸਾਨੂੰ ਅਤੇ ਸਾਡੇ ਘਰ ਵਾਲੀ ਨੂੰ ਬੜਾ ਹੀ ਸਦਮਾ ਹੋਇਆ ਅਤੇ ਇਹੋ ਕਾਰਨ ਸੀ ਜੋ ਅਗਲੀ ਭਲਕੇ ਹੀ ਸਾਡੀ ਆਲ ਫੈਮੇਲੀ ਕਾਨਫਰੰਸ ਦਾ ਇਕ ਉਚੇਚਾ ਇਜਲਾਸ ਬਿਲਾ ਕਿਸੇ ਇਜੰਡੇ ਦੇ ਆਪ ਮੁਹਾਰੇ ਹੀ ਸਾਡੇ ਵੇਹੜੇ ਜੁੜ ਲੱਥਾ । ਇਹ ਇਜਲਾਸ ਭਾਵੇਂ ਸਾਡੀ ਵਡੀ ਧੀ ਰਾਣੋਂ ਦੀ ਪ੍ਰਧਾਨਗੀ ਹੇਠ ਹੋਇਆ, ਪਰ ਕਿਉਂ ਜੋ ਅਸੀਂ ਆਪ ਮਾ-ਬਦੌਲਤ ਵੀ ਆਲ ਮੈਂਬਰ ਫੈਮੇਲੀ ਕਾਨਫਰੰਸ, ਦੇ ਉਚੇਚੇ ਇਜਲਾਸ ਦੀ ਜੀ ਆਇਆਂ ਕਮੇਟੀ ਦੇ ਕੁਰਸੀ ਮੈਨ ਸਾਂ, ਇਸ ਲਈ ਜੇ ਇਹ ਇਜਲਾਸ ਸਾਡੀ ਧੀ ਦੇ ਹੇਠ ਅਤੇ ਸਾਡੇ ਉਪਰ ਹੋਇਆ ਸਮਝ ਲਿਆ ਜਾਵੇ ਤਾਂ ਵੀ ਕੋਈ ਗਲ ਨਹੀਂ; ਖੈਰ ਮੁਕਦੀ ਗਲ ਏਹ ਜੁ ਰੱਬ ਸੱਚਾ ਝੂਠ ਨਾ ਬੁਲਾਵੇ, ਇਹ ਇਜਲਾਸ ਦਿਨ ਦੇ ਪੂਰੇ ਕੋਈ

ਪੌਣੇ ਨੌ ਵਜੇ ਸ਼ੁਰੂ ਹੋ ਕੇ ਠੀਕ ਅਠ ਵਜਕੇ ਪੰਜਤਾਲੀਆਂ ਮਿੰਟਾਂ ਤੇ ਖਤਮ ਹੋ ਗਿਆ। ਸ਼ੁਰੂ ਸ਼ੁਰੂ ਵਿਚ ਇਕ ਅਧ ਜ਼ਰੂਰੀ ਮਾਮਲੇ ਦੀ ਤਹਿ ਕਰ ਦੇਣ ਮਗਰੋਂ ਅੰਤ ਵਿਚ ਸਾਡੀ ਇਸਤ੍ਰੀ ਨੇ ਜਿਹੜੀ ਕਿ ਇਕ ਦੋ ਤਕਰੀਰਾਂ ਕਰਕੇ ਖ਼ੂਬ ਗਰਮ ਹੋਈ ਹੋਈ ਸੀ, ਹੇਠ ਲਿਖਿਆ ਮਤਾ ਪੇਸ਼ ਕਰ ਮਾਰਿਆ :-

'ਕਿਉਂ ਜੋ ਬਹੁਤ ਸੋਚ ਵਿਚਾਰ ਮਗਰੋਂ' ਆਲ ਫੈਮੇਲੀ ਕਾਨਫਰੰਸ, ਦਾ ਇਹ ਇਜਲਾਸੇ ਖਾਸ ਸ੍ਰੀ ਭਤਰੀਆ ਜੀ ਦੇ ਚਾਚੇ ਸ: ਸ਼ਾਮ ਸਿੰਘ ਜੀ ਮਹਾਰਾਜ ਮੂਰਖਾਨੇ ਮੂਰਖ, ਦੇ ਇਸ ਪਰਕਾਰ ਪਿੰਡ ਪਧਾਰ ਜਾਣ ਕਾਰਨੇ ਕਾਫੀ ਤੋਂ ਜ਼ਿਆਦੇ ਪਰ ਚਾਹ ਤੋਂ ਘਟ ਸ਼ੋਕ-ਮਈ ਹੈ, ਏਸ ਲਈ ਅਜ ਦਾ ਇਹ ਭਾਰੀ ਇਜਲਾਸ ਬਿਲਾ ਕਿਸੇ ਅੜੇ ਇਮਤਿਹਾਨ ਦੇ ਕੇਵਲ ਆਪਣੀ ਸੰਮਤੀ ਨਾਲ ਹੀ ਇਹ ਪਾਸ ਕਰਦਾ ਹੈ ਜੋ ਅਜ ਤੋਂ ਹੇਠ ਲਿਖੇ ਹਕੂਕ (ਪਰ ਹੁਕੇ ਦੀ ਜਮਾਂ ਨਹੀਂ) ਹਿਬਾ ਕਰਕੇ ਇਸ ਇਜਲਾਸ ਵਲੋਂ ਸ੍ਰੀ ਭਤਰੀਆ ਜੀ ਨੂੰ ਦਿਤੇ ਜਾਣ। ਅਵਲ ਇਹ ਜੋ ਆਉਂਦੇ ਤੋਂ ਆਉਂਦੇ ਐਤਵਾਰ ਨੂੰ ਮਤਲਬ ਕੀ ਫੱਟਾ ਫਟ ਸ੍ਰੀ ਭਤਰੀਆ ਜੀ ਆਪਣੇਂ ਪਿੰਡ ਆਪਣੇ ਚਾਚਾ ਜੀ ਦੀ ਸੇਵਾ ਵਿਖੇ ਜਾਣ, ਦੋਇਮ ਜੁ ਉਹ ਚਾਚਾ ਜੀ ਦੀ ਪੂਰੀ ਪੂਰੀ ਪਰ ਪੂਰੀਓ ਪੂਰੀ ਕੜਾਹ ਨਹੀਂ, ਪੁਛ ਪਰਤੀਤ ਕਰਨ ਅਤੇ ਸੋਇਮ ਇਹ ਜੁ ਇਹ ਸਭ ਕੁਛ ਕਰਕੇ ਉਹ ਇਕ ਮੁਕੰਮਲ, ਮੁਦੱਲਲ, ਮੁਫੱਸਲ, ਅਤੇ ਮੁਸਲਸਿਲ ਰਿਪੋਰਟ ਫੌਰਨ ਤੋਂ ਪੇਸ਼ਤਰ ਇਸ ਇਜਲਾਸ ਦੀ ਅਗਾੜੀ ਪੇਸ਼ ਕਰਨ।

ਅਸਾਂ ਏਸ ਰੈਜ਼ੂਲਿਊਸ਼ਨ ਦੀ ਪ੍ਰੜੋਤਾ ਕੀਤੀ ਅਤੇ ਨੇੜੇ-ਤੇੜੇ ਸੀ ਜੁ ਇਹ ਮਤਾ ਸਰਬ ਸੰਮਤੀ ਨਾਲ ਪਾਸ ਹੋ ਜਾਂਦਾ,

ਪਰ ਜਿਵੇਂ ਸ਼ਰੋਮਣੀ ਕਮੇਟੀ ਦੇ ਇਜਲਾਸ ਵਿਚ ਕੇਵਲ ਏਸੇ ਲਈ ਕਿ ਕੋਈ ਵੀ ਮਤਾ ਸਰਬ ਸੰਮਤੀ ਨਾਲ ਕਿਉਂ ਪਾਸ ਹੋਵੇ ਸਾਡੇ ਪੰਥ ਦੀ 'ਅਮਰ' ਹਸਤੀ ਆਪਣੀ ਇਕੋ ਇਕ ਵਿਰੋਧੀ ਵੋਟ ਦੇਣੋਂ ਪਿਛੇ ਨਹੀਂ ਸੀ ਰਹਿੰਦੀ, ਤਿਵੇਂ ਹੀ ਆਲ - ਫੈਮੇਲੀ ਕਾਨਫਰੰਸ ਦੇ ਉਸ ਇਜਲਾਸ ਵਿਚ ,ਸਾਡੀ ਨਿਕੀ ਧੀ ਖਸਮਾਖਾਣੇ ਨੇ ਵੀ ਆਪਣੀ ਵਿਰੋਧੀ ਵੋਟ ਵਾਪਸ ਨਾ ਲਈ। ਅਖੇ, ਭਾਵੇਂ ਮੇਰੇ ਪਾਸ ਇਸ ਮਤੇ ਦੇ ਵਿਰੁਧ ਉਕਤੀ ਯੁਕਤੀ ਜਾਂ ਕੋਈ ਵੜੀ ਦਲੀਲ ਏਸ ਵੇਲੇ ਮੌਜੂਦ ਨਹੀਂ, ਪਰ ਫੇਰ ਵੀ ਮੇਰੀ ਵੋਟ ਏਸ ਮਤੇ ਦੇ ਵਿਰੁਧ ਹੀ ਸ਼ੁਮਾਰ ਕੀਤੀ ਜਾਵੇ । ਖੈਰ ਜੀ, ਮਤਾ ਆਖੀਰ ਬਹੁਸੰਮਤੀ ਨਾਲ ਪਾਸ ਹੋ ਗਿਆ ਤੇ ਅਸੀਂ ਠੀਕ ਨਿਯਤ ਘੜੀ ਤੇ ਆਪਣੇ ਪਿੰਡ ਵਲ ਨੂੰ ਪੈਦਲ ਮਾਰਚ ਬੋਲ ਦਿਤੀ। ਉਸ ਵੇਲੇ ਸਾਡੇ ਪਾਸ ਹੋਰ ਤਾਂ ਕੁਛ ਨਹੀਂ ਸੀ, ਕੇਵਲ ਸਿਖਾਂ ਦੇ ਦੋ ਰਸਾਲੇ । ਪ੍ਰੀਤ ਲੜੀ ਅਤੇ ਪੰਜ ਦਰਿਆ ਅਤੇ ਗੋਰਿਆਂ ਦੀ ਇਕ ਮੈਗਜ਼ੀਨ ਸੀ।

ਚਲੋ-ਚਲ ਚਲੋ-ਚਲ, ਅਸੀਂ ਚਾਰ ਤੇ ਚਾਰ ਅਠ ਅਤੇ ਚਾਰ ਬਾਰਾਂ ਮੀਲਾਂ ਦੀ ਮਜਲ ਮਾਰਕੇ ਸ਼ਾਮਾਂ ਹੁੰਦਿਆਂ ਨੂੰ ਜਾਂ ਪਿੰਡ ਦੀ ਹੱਦ ਅੰਦਰ ਵੜੇ ਤਾਂ ਪਿੰਡ ਦੇ ਬਾਹਰਵਾਰ ਸ਼ਮਸ਼ਾਨਾਂ ਕੋਲ ਸੀ, ਹੋਰ ਕੀਹਨੂੰ ਮਿਲਣਾ ਸੀ, ਬਸ ਉਹੀ ਚਸ਼ਮੇ ਬਦਦੂਰ, ਸਾਡੇ ਕਾਲਜੇ ਦੀ ਅਗ, ਤੇ ਦਿਲ ਦੇ ਸਰੂਰ ਸ੍ਰੀ ਹਜ਼ੂਰ, ਪੁਰਨੂਰ, ਸਾਡੇ ਆਪਣੇ ਚਾਚਾ ਜੀਓ ਹੀ ਟਕਰ ਪਏ । ਪਹਿਲਾਂ ਤਾਂ ਅਸੀਂ ਕੁਛ ਘਬਰਾਏ, ਸਟਪਟਾਏ, ਅਤੇ ਫੇਰ ਕੁਝ ਸ਼ਰਮਾਏ ਵੀ, ਪਰ ਅਖੀਰ ਨੂੰ ਹਿੰਮਤ ਕੀਤੀਓ ਕੀਤੀ ਅਤੇ ਚਾਚਾ ਜੀ ਦੇ ਨਾਲ ਜਾ ਕਦਮ ਰਲਾਇਆ ।

'ਆ ਗਿਆ ਏਂ ਹੀਰਾ ਸਿੰਆਂ ?'

'ਨਹੀਂ ਚਾਚਾ ਜੀ ਅਜੇ ਤਾਂ ਆਉਨਾ ਪਿਆ ਵਾਂ, ਆ ਕਿਥੋਂ ਗਿਆ`।

ਬਾਰਾਂ ਕੋਹ ਦਾ ਪੈਂਡਾ ਕਰਕੇ ਸਾਡੀ ਤਬੀਅਤ ਕੁਝ ਉਖੜੀ ਉਖੜੀ ਸੀ।

'ਹੈਂ, ਇਹ ਕੀ ਆਖਿਆ ਈ ?'

'ਇਹੋ ਚਾਚਾ ਜੀ ਜੁ ਅਜੇ ਆਨਾ ਪਿਆ ਵਾਂ, ਆ ਕਿਥੋਂ ਗਿਆ ?'

'ਆਉਨਾ ਪਿਆ ਵੇ ? ਇਹ ਕਿਵੇਂ ? ਦੱਚੂ ਹੀਰਿਆ ?

'ਪੈਰਾਂ ਪਰਨੇ, ਚਾਚਾ ਜੀ, ਹੋਰ ਕਿਵੇਂ।

'ਨਹੀਂ ਹੀਰਿਆ, ਮੈਂ ਆਖਿਆ ਏ ਬਈ ਤੂੰ ਵਿਹ ਕਿਸ ਤਰ੍ਹਾਂ ਕਹਿਆ ਜੁ ਆਉਨਾ ਪਿਆ ਏਂ, ਆ ਤਾਂ ਗਿਆ ਏਂ, ਤੂੰ।

ਚਾਚਾ ਜੀ ਜ਼ਬਾਨ ਨਾਲ।

'ਅਛਾ ਛਡ ਪਰਾਂ ਇਨ੍ਹਾਂ ਗਲਾਂ ਨੂੰ, ਤੂੰ ਇਹ ਸੁਣਾ ਬਈ ਮੇਰੀ ਜੁਤੀ ਵੀ ਮਿਲੀ ਕਿ ਨਹੀਂ।'

'ਜੀ ਤੁਆਡੇ ਆਉਣ ਤੋਂ ਦੋ ਦਿਨ ਮਗਰੋਂ ਤਾਂ ਮੁਤਵਾਤਰ ਮਿਲਦਾ ਰਹੀ, ਹੁਣ ਮੋਹਰੀ ਵੀ ਪਰ ਲੰਗੋ ਡੰਗ ਪੈ ਗਈ ਏ।'

ਚਾਚਾ ਜੀ ਜਾਣੀਦਾ ਸਾਡੇ ਉਪਰੋਕਤ ਔਤਰੇ ਔਤਰੇ ਉਤਰੀ ਤੋਂ ਪਹਿਲਾਂ ਹੀ ਖਿਝੇ ਜਾਪਦੇ ਸਨ, ਇਹ ਮਸ਼ਕੂਲਾਂ ਸੁਣਕੇ ਤਾਂ ਚੁਪ ਹੀ ਕਰ ਗਏ। ਅਸਾਂ ਵੀ ਆਖਿਆ ਚਲੋ ਖਲਾਸੀ ਹੋਈ, ਪਰ ਮਾਏ ਨੀ ਮਾਏ, ਮੈਂ ਰਹਿ ਨਾ ਸਕਾਂ, ਭੁਲਾ ਸਾਡੇ ਕੋਲ ਸਬਰ ਕਿਥੇ ? ਕੋਈ ਵੀਹ ਕੁ ਕਹੀਮਾਂ ਹੀ ਭਰੀਆਂ ਹੋਣੀਆਂ ਨੇ, ਜੋ ਅਸਾਂ ਵੇਖਿਆ ਚਾਚਾ ਜੀ ਹੁਰੀਂ ਤਾਂ ਤੈਮੂਰ ਲੰਙੀ, ਟੁੱਡੇ ਲਾਟੀ, ਲੰਗੜ ਚੋਚੋ, ਚਾਲ ਚਲ ਰਹੇ ਸਨ।

'ਇਹ ਤੁਹਾਡੇ ਚਰਨਾਂ ਨੂੰ ਕੀ ਹੋ ਗਿਆ ਏ, ਸੁਖ ਨਾਲ, ਚਾਚਾ ਜੀ ?'

'ਐਹ ਕੁਛ ਨਹੀਂ ਸੋਹਣਿਆਂ, ਚੌਥੇ ਚਨਣ ਚਮਾਰ ਕੋਲੋਂ, ਅਹਿ ਜੁਤੀ ਲਈ ਸੀ ਲਗਦੀ ਏ ਸੌਹਰੀ।'

'ਫੇਰ ਕੀ ਡਰ ਏ, ਚਾਚਾ ਜੀ, ਜੁਤੀਆਂ ਲਗਦੀਆਂ ਹੀ ਆਈਆਂ ਨੇ ਕਿ, ਪਰ ਇਹ ਤਾਂ ਦਸੋ ਪਿੰਡ ਪੜੋਸ ਤਾਂ ਸਾਰੇ ਸੁਖ ਹੈ ?'

'ਨਹੀਂ ਹੀਰਿਆ', ਦੋਵੇਂ ਨਹਾਂ ਲਗਦੀਆਂ,ਸਗੋਂ ਇਕੋ ਜੁਤੀ ਲਗਦੀ ਏ।'

'ਖ਼ੈਰ ਜੀ, ਇਕ ਹੋਈ ਜਾਂ ਦੋਵੇਂ ਜੁਤੀ ਆਂ ਸੋਹਰੀਆਂ ਦਾ ਕਾ, ਤੁਸੀਂ ਸਲਾਮਤ ਚਾਹੀਦੇ ਹੋ।'

ਅਤੇ ਇਤਨੇ ਨੂੰ ਸਾਡਾ ਘਰ ਜੁ ਆਇਆ ਅਸੀਂ ਤਾਂ ਅੰਦਰ ਵੜ ਗਏ ਅਤੇ ਚਾਚਾ ਜੀ ਪਠੇ ਕੁਤਰਨ ਲਈ ਖੁਰੱਲੀ ਉਤੇ ਜਾ ਬਿਰਾਜੇ।

ਰਾਤ ਤਾਂ ਖੈ: ਬੀਤੀ ਸੁ ਬੀਤੀ, ਅਗਲੀ ਦੁਪਹਿਰੇ ਚਾਚਾ ਜੀ, ਅਸੀਂ, ਅਤੇ ਚਾਚਾ ਜੀ ਦੇ ਪੰਜ ਛੀ ਭਤਰੀਏ ਹੋਰ ਇਮਲੀ ਦੀ ਛਾਵੇਂ ਬੈਠੇ ਦਿਲ ਪਸ਼ੋਰੀ ਕਰ ਰਹੇ ਸੀ ਜੁ ਇਕ ਬਨਿਓਂ ਇਕ ਲਾਲ ਪਗੜੀਆ, ਆਦਮੀ ਦਾ ਆਦਮੀ ਸਾਡੇ ਕੋਲ ਆ ਡਟਿਆ।

'ਕਿਉ ਹੌਲਦਾਰ ਜੀ !' ਅਸਾਂ ਪੁਛਿਆ।

'ਐਹ ਕੁਛ ਨਹੀਂ, ਸ਼ਾਮ ਸਿੰਘ ਲਈ ਤਹਸੀਲੋਂ ਪਰਵਾਨਾ ਹੈ, ਕਲ ਹਾਜ਼ਰ ਹੋ।' ਅਤੇ ਹੌਲਦਾਰ ਤਾਂ ਇਨਾ ਕਹਿ, ਜ਼ਰਾ ਜਿੰਨਾ ਬਹਿ, ਚਾਚਾ ਜੀ ਦਾ ਇਕ ਕੋਰੇ ਜਿਹੇ ਕਾਗਜ਼ ਤੇ ਗੂਠਾ ਪ ਚਲਦਾ ਬਣਿਆ, ਪ੍ਰੰਤੂ ਸਾਡੇ ਚਾਚੇ ਦਾ ਰੰਗ ਬਗਾ

ਗਿਆ ।'

'ਇਹ ਕੀ ਸ਼ੈ ਏ, ਹੀਰਿਆ।'

'ਇਹ ਪਰਵਾਨਾ ਏ, ਚਾਚਾ ਜੀ, ਤੁਹਾਡੇ ਸਿਰ ਸਰਕਾਰ ਦਾ ਕੁਝ ਮਾਮਲਾ ਬਾਕੀ ਏ, ਉਹ ਕਲ ਤਹਿਸੀਲੇ ਜਾਕੇ ਤਾਰ ਆਓ ।'

ਇਤਨੀ ਗਲ ਸੁਣ ਚਾਚਾ ਜੀ ਤਾਂ ਉਥੋਂ ਚਲਤੇ ਭਏ, ਪਰ ਤਾਂ ਹੀ ਖਬਰ ਜੁ ਅਗਲੀ ਭਲਕੇ ਤੜਕ ਸਾਰ ਹੀ ਮੈਨੂੰ ਮੰਜਿਓਂ ਉਠਾਕੇ ਆਖਣ 'ਚਲ ਬਈ ਸੋਹਣਿਆਂ, ਮੇਰੇ ਨਾਲ ਤਹਸੀਲ ਚਲ।' ਮੇਰੀ ਹੁਣ ਮਰਜੀ ਨਾ, ਪਰ ਕਹਿ ਕੁਹਾਕੇ ਉਹ ਮੈਨੂੰ ਨਾਲ ਲੈ ਹੀ ਤੁਰੇ. ਪਰ ਅਸਾਂ ਕਹਿੜੇ ਦੇ ਮਾਮਲੇ ਤਾਰੇ ਹੋਏ ਸੀ, ਓਹੀਓ ਹੋਈ :

ਅੰਨ੍ਹਾਂ ਗੁਰੂ, ਕੰਨ੍ਹੂਆਂ ਚੇਲਾ ।
ਦੋਨੋ ਨਰਕ ਮੇਂ ਠੇਲਮ-ਠੇਲਾ ।

ਅਸੀਂ ਤਹਿਸੀਲੋਂ ਦਸ ਕਦਮ ਉਰਾਂ ਹੀ ਸਾਂ ਜੁ ਇਕ ਬੰਦਾ ਸਾਡੇ ਮਗਰ ਹੋ ਲਿਆ। ਮਗਰ ਕੀ ਹੋਇਆ ਬਸ ਜੀ ਸੁਰੇਸ਼ ਹੀ ਹੋ ਜੁੜਿਆ। ਅਸੀਂ ਬਥੇਰਾ ਹੀ ਕਹਿਆ, ਬਈ ਸਾਡੀ ਕੋਈ ਅਰਜ਼ੀ ਫਰਜ਼ੀ ਜਾਂ ਦੜਾ ਦਾਅਵਾ ਨਹੀਂ, ਪਰ ਪਿਓ ਦਾ ਪੁਤ ਉਹ ਸਾਨੂੰ ਇੰਦ ਚੰਮੜ ਗਿਆ, ਜਿਵੇਂ ਸ਼ੈਤਾਨ ਦਾ ਸਭ ਤੋਂ ਸਕਾ ਸਾਲਾ, ਸ਼ਾਇਦ ਸੌਹੁਰੀ ਦਾ ਉਹੀਓ ਹੀ ਸੀ, ਖੈਰ ਇਹ ਤਾਂ ਹੋਈ ਸੁ ਹੋਈ, ਇਤਨੇ ਨੂੰ ਚਾਚਾ ਜੀ ਨੂੰ ਆਵਾਜ਼ ਪੈ ਗਈ ਅਤੇ ਅਸੀਂ ਵੀ ਚਾਚਾ ਜੀ ਦੇ ਮਗਰੇ ਮਗਰ ਅੰਦਰ ਜਾ ਵੜੇ।

ਤਹਿਸੀਲਦਾਰ ਕਿਸੇ ਪੰਜਾਬੀ ਦਾ ਮੁੰਡਾ ਜਾਪਦਾ ਸੀ।

'ਓਏ, ਤੂੰ ਸਰਕਾਰ ਦਾ ਮਾਮਲਾ ਕਿਉਂ ਨਹੀਂ ਦੇਂਦਾ ?'
'ਜੀ ਦੇਣਾ ਏ ਹਜ਼ੂਰ' ।
'ਫੇਰ ਲਿਆ ਦੇਹ ।'
'ਜੀ ਦੇ ਹੀ ਦਿਆਂਗਾ ।'
'ਕਦੋਂ ?'
'ਜੀ ਦੇ ਕੇ ਹੀ ਜਾਵਾਂਗਾ, ਮਾਈ ਬਾਪ '
'ਫੇਰ ਦੇਹ।'
'ਜੀ ਮਾਮਲਾ ਜ਼ਰੂਰ ਦੇਣਾ ਹੈ।'
'ਓਇ ਦੇਂਦਾ ਕਿਓਂ ਨਹੀਂ ਫੇਰ ?'
'ਜੀ ਹਜ਼ੂਰ, ਸਰਕਾਰ ਨੂੰ ਨਾਂਹ ਥੋੜੇ ਕੀਤੀ ਜਾਂਦੀ ਹੈ।'
'ਓਏ ਨਾਂਹ ਭੀ ਨਹੀਂ ਕਰਦਾ, ਹਾਂ ਭੀ ਨਹੀਂ ਕਰਦਾ, ਅਜੀਬ ਬੰਦਾ ਏ ਤੂੰ ! ਚੰਗਾ ਛੇਤੀ ਕਰ।'
'ਜੀ ਹਜ਼ੂਰ, ਮੈਂ ਤਾਂ ਦੇਣ ਹੀ ਆਇਆ ਸਾਂ।'
'ਓਇ ਚਾਚਿਆ ਦੇਣ ਦਿਆ। ਓਏ ਚਪੜਾਸੀ! ਮਾਰ ਓਏ, ਇਹਦੇ ਜੁਤੇ !'

ਅਸੀਂ ਤਾਂ ਸਾਰੀ ਗਲ ਉਨ੍ਹੀਂ ਪੈਰੀਂ ਬਾਹਰ ਖਿਸਕੇ ਅਤੇ ਚਾਚਾ ਜੀ ਨੂੰ ਪਲ ਕੁ ਪਿਛੋਂ ਲਗਾ ਪੌਲਾ ਪ੍ਰਸ਼ਾਦ ਵਰਤੀਣ। ਇਕ, ਦੋ, ਤਿੰਨ........ਚਾਚਾ ਜੀ ਦੀ ਪਗੜੀ ਦੇ ਉਤਲੇ ਤਿੰਨ ਵਲ੍ਹੇਟ ਜੋ ਢਿਲੇ ਪਏ ਤਾਂ ਸਾਡੀ ਅਖੀਂ ਵੇਖੀ ਗਲ ਹੈ ਇਕ ਦੋ, ਪੂਰੇ ਤਿੰਨ ਰੁਪਏ ਚਾਚਾ ਜੀ ਦੀ ਪਗੜੀ ਦੇ ਵਲ੍ਹੇਟੋਂ ਨਿਕਲ ਕੇ ਠਣਾ ਠਣ ਕਰਦੇ ਅਦਾਲਤ ਦੇ ਫਰਸ਼ ਉਤੇ ਡਿਗ ਕੇ ਰੋੜ੍ਹੇ ਪੈ ਗਏ ਅਤੇ ਚਪੜਾਸੀ ਨੇ ਉਹੋ ਰੁਪਏ ਚੁਕ ਕੇ ਤਹਿਸੀਲਦਾਰ ਨੂੰ ਛੜਕਾ ਦਿਤੇ ਅਤੇ ਚਾਚਾ ਜੀ ਨੂੰ

ਧਕੇ ਦੇ ਕੇ ਅਦਾਲਤ ਤੋਂ ਬਾਹਰ ਕਢ ਦਿਤਾ।

ਚਾਚੇ ਦੀ ਇਹ ਦਸ਼ਾ ਵੇਖ ਅਸਾਂ ਭੀ ਆਪਣਾ ਮੂੰਹ ਲਮਕਾ ਲਿਆ ਅਤੇ ਚਾਚੇ ਦੇ ਮਗਰੇ ਮਗਰ ਹੋ ਲਏ। ਪਰ ਚੁਪ ਕਿਥੋਂ ਤੋੜੀ ਰਹਿੰਦੇ, ਦੋ ਚਾਰ ਦਸ ਕਦਮਾਂ ਮਗਰੋਂ ਅਸੀਂ ਪੁਛ ਹੀ ਲਿਆ।

'ਚਾਚਾ ਜੀ, ਰੁਪਏ ਤਾਂ ਤੁਹਾਡੇ ਕੋਲ ਹੈ ਹੀ ਸਨ, ਤੁਸਾਂ ਦੇ ਕਿਉਂ ਨਾਂ ਦਿਤੇ?'

'ਇਹ ਤਾਂ ਹੀਰਿਆ, ਬਚੂ, ਮੈਨੂੰ ਪਹਿਲੋਂ ਹੀ ਪਤਾ ਸੀ ਮੈਂ ਤਾਂ ਇਹ ਇਸ ਲਈ ਘਰੋਂ ਟੁਰਨ ਲਗਿਆਂ ਪਲੇ ਬੰਨ ਲਏ ਸਨ ਜੁ ਜੇ ਕਿਤੇ ਤਹਿਸੀਲਦਾਰ ਨੇ ਕੋਈ ਬੇ-ਇਜ਼ਤੀ ਕੀਤੀ ਤਾਂ ਕੰਮ ਆ ਜਾਣਗੇ। ਚਲੋ ਚੰਗਾ ਹੋਇਆ ਇਜ਼ਤ ਵੀ ਰਹਿ ਗਈ ਅਤੇ ਕੰਮ ਦਾ ਕੰਮ ਵੀ ਨਿਕਲ ਗਿਆ।'

ਸਾਨੂੰ ਮੁੜ ਸ਼ਹਿਰ ਆਇਆਂ ਨੂੰ ਇਕ ਨਹੀਂ ਤਾਂ ਇਕ ਮਹੀਨੇ ਤੋਂ ਘਟ ਭੀ ਨਹੀਂ ਹੋਇਆ ਪਰ ਅਸੀਂ ਹੈਰਾਨ ਹਾਂ, ਡਾਢੇ ਪਰੇਸ਼ਾਨ ਹਾਂ, ਜੁ ਚਾਚਾ ਜੀ ਦੀ ਪੁਛ ਪਰਤੀਤ ਬਾਰੇ, ਆਲ-ਮੈਂਬਰ ਫੈਮੇਲੀ ਕਾਨਫਰੰਸ ਨੂੰ ਕੀ ਰੀਪੋਟ ਦਈਏ।

ਕੀ ਕੋਈ ਮਿਹਰਬਾਨ, ਕਦਰ ਦਾਨ, ਹਾਥ ਮੇਂ ਲਡੂ, ਮੂੰਹ ਮੇਂ ਪਾਨ, ਸਾਡੀ ਇਸ ਮੁਸ਼ਕਿਲ ਨੂੰ ਹਲ ਕਰੇਗਾ? ਪ੍ਰੰਤੂ ਸ਼ਰਤ ਇਹ ਜੁ ਪਾਣੀ ਦੀ ਵਰਤੋਂ ਬਿਲਕੁਲ ਨਹੀਂ ਕਰਨੀ।






# ਅਰਦਲੀ ਦੀ ਕੁਰਸੀ ਤੇ

ਸਾਡੇ ਮਿਤ੍ਰ ਭੀ ਬਸ ਲੇਖੇ ਦੇ ਕਿਲਕਈਂ ਏ, ਕਲਮ-ਘਸੱਈਏ, ਕਾਨੀ ਮਾਰ ਮਿਤ੍ਰ ਹੀ ਜਾਪਦੇ ਹਨ, ਨਹੀਂ ਤਾਂ ਭਲਾ ਸੋ ਕਰੋ ਜੋ ਉਹ ਸਾਡੀ ਔਕੜ ਦੇ ਬਾਰੇ, ਸਾਡੇ ਤੋੜੀ ਆਪਣਾ ਕੋਈ ਹੱਲ ਨ੍ਹਾ ਸੁ ਭੇਜ ਸਕਦੇ, ਹਲ ਸੌਹਰੇ ਨੇ ਤਾਂ ਖਾਂਦੀ ਕੜ੍ਹੀ ਹਲ ਨਾ ਹੀ ਚਾ ਭੇਜਦੇ, ਪਲ ਹਲ ਦੀ ਥਾਂ ਕੋਈ ਜੂਲਾ, ਪੰਜਾਲੀ, ਗਡੀ, ਪੱਥਾ, ਕੁਛ ਤਾਂ ਭੇਜ ਦੇਂਦੇ, ਪਰ ਢੰਗਾ ਉਹ ਜਾਣੇ ਉਨਾਂ ਦੀ ਮਰ ਗਈ ਨਾ ਸਚੋਂ ਮਰਜ਼ੀ, ਸਾਡੇ ਟੇਟੇ ਵੀ ਤਾਂ ਕਦੀ ਚੜ੍ਹਣਗੇ ਹੀ ਨਾ।

ਖੈਰ ਇਹ ਤਾਂ ਹੋਈ ਸੁ ਹੋਈ। ਕੇਰਾਂ ਦੀ ਗੱਲ, ਸਾਡੇ ਪਿੰਡ ਦੇ ਰਬ ਦੀ ਟੈਂਕੀ ਜੁ ਖਾਲੀ ਹੋਈ, ਸਾਡੇ ਪਿੰਡ ਮੀਂਹ ਤਾਂ ਨਾ ਪ਼ਿਆ, ਸਗੋਂ ਉਲਟਾ ਕਾਲ ਪੈ ਗਿਆ ਅਤੇ ਪਿਆ ਵੀ ਕਰ ਕਰ ਕੇ ਕੁਝ ਏਸੇ ਢੰਗ ਨਾਲ ਜੁ ਉਠਣ ਦਾ ਨਾਂ ਹੀ ਨਾ ਲਏ।

ਜ਼ਿਮੀਦਾਰਾਂ ਵਿਚਾਰਿਆਂ ਆਪਣੇ ਜੇਹੀ ਬਥੇਰੀ ਲਾਈ, ਦਲੀਲਾਂ ਵੀ ਕੀਤੀਆਂ, ਅਪੀਲਾਂ ਵੀ ਕੀਤੀਆਂ, ਹੋਰ ਤਾਂ ਹੋਰ, ਉਹਦੇ ਅਜੰਟਾਂ ਦੀ ਮਾਰਫਤ ਰਬ ਨੂੰ ਰਿਸ਼ਵਤਾਂ ਬੀ ਦੇ ਭੇਜੀਆਂ, ਪਰ ਰਬ ਦਾ ਨਖਰਾ ਢਿੱਲਾ ਹੀ ਨਾ ਹੋਇਆ ਅਤੇ ਆਖ਼ਿਰ ਨੂੰ, ਮਰਦੇ ਕੀ ਨਾ ਕਰਦੇ, ਜ਼ਿਮੀਦਾਰਾਂ ਦੇ ਸਰਦੇ ਪੁਜਦੇ ਟਬਰਾਂ ਨੇ ਤਾਂ ਹੇਠ ਉਪਰ ਹੋਕੇ ਕਿਵੇਂ ਨਾ ਕਿਵੇਂ ਆਪਣੇ ਗੁਜ਼ਾਰੇ ਤੋਰ ਹੀ ਲਏ, ਪਰ ਬਾਕੀਆਂ ਦੇ ਤੁਰਨ ਵਿਚ ਹੀ ਨਾ ਆਵਣ, ਉਹ ਵਿਚਾਰੇ ਦੁਖ ਤਸੀਹੇ ਜਰਦੇ, ਵਿਲੂੰ ਵਿਲੂੰ ਕਰਦੇ, ਆਹਾਂ ਭਰਦੇ, ਠੰਡਾਂ ਦੁ ਟਟਦੇ ਟਬਰਾਂ ਤੇ ਟਬਰ, ਜਾ ਹੋਏ ਬਰਦੇ, ਕੋਈ ਇਕ ਸ਼ਹਿਰ ਕੋਈ ਦੂਜੇ ਕੋਈ ਇਕ ਕੋਲ, ਕੋਈ ਦੂਜੇ ਕੋਲ ਅਤੇ ਏਸੇ ਮਾਰੀ ਮਾਰੀ ਵਿੱਚ ਇਕ ਦਿਨ ਛਣ-ਛਣਵਾਰ ਨੂੰ ਸਾਡੇ ਪੂਜਯ ਸ੍ਰੀ ਮਾਨਯਵਰ ਚਾਚਾ ਸ੍ਰੀ ਸ਼ਾਮ ਸਿੰਘ ਜੀ ਵੀ ਸਾਡੇ ਕੋਲ ਆ ਵਰਾਜੇ।

ਵਿਲੂੰ ਵਿਲੂੰ ਜਹੀ ਚਾਲ, ਚੂੰ ਚੂੰ ਜਿਹਾ ਬੋਲ, ਅਸੀਂ ਚਾਚਾ ਜੀ ਦੀ ਉਤੂੜੇ ਤੋਂ ਲੈਕੇ ਆੜੇ ਤੇੜੀ ਸਾਰੀ ਸ਼ਾਮ ਕਥਾ ਸੁਣੀ ਅਤੇ ਫੈਸਲਾ ਕੀਤਾ ਜੁ ਪਾਹ ਪੜੋਸ,ਚਾਚਾ ਜੀ ਨੂੰ ਜ਼ਰੂਰ ਕਿਸੇ ਨ ਕਿਸੇ ਕੋਲ ਨੌਕਰ ਅਥਵਾ ਮੁਲਾਜ਼ਮ ਜਾਂ ਅਰਦਲੀ ਰਖਵਾ ਦਿਤਾ ਜਾਵੇ। ਰਾਤ ਤਾਂ ਅਸੀਂ ਸੌਂ ਕੇ ਹੀ ਗੁਜ਼ਾਰੀ, ਪਰ ਸਵੇਰ ਹੁੰਦਿਆਂ ਹੀ ਅਸੀਂ ਆਪਣੀ ਅਕਲ ਲੜਾਣੀ ਸ਼ੁਰੂ ਕਰ ਦਿੱਤੀ ਤੇ ਸਾਡੀ ਅਕਲ ਅੰਗਰੇਜ਼ਾਂ ਵਾਗੂੰ ਬਹੁਥੇਰੀਓ ਲੜੀ, ਦਮ ਤੋੜ ਕੇ ਲੜੀ, ਲੜੀਓ ਗਈ, ਪਰ ਮੋਰਚਾ ਸਰ ਹੁੰਦਾ ਨਜ਼ਰ ਨ ਆਵੇ, ਪਰ ਤਾਹੀਓਂ ਖਬਰ ਜੁ ਸਾਡੇ ਉਸ ਮੋਰਚੇ ਵਿਚ ਸਾਡੇ ਸ੍ਰੀ ਮਤੇ ਜੀ ਵੀ ਆ ਡਟੇ। ਬਸ, ਫੇਰ ਕੀ ਸੀ, ਉਨੀ ਸੌ ਚੌਦਾਂ **ਦੀ** ਲੜਾਈ ਵਾਂਗ ਅੰਗਰੇਜ਼ਾਂ ਨਾਲ ਇਟਲੀ ਮਿਲ ਗਈ ਸਮਝੋ। ਅਸਾਂ ਦੋਹਾਂ ਜੁ ਟਲਵਾਂ

ਮੋਰਚਾ ਬੱਧਾ, ਦੁਸ਼ਮਨ ਦਾ ਕਿਲਾ ਝਟ ਹੀ ਕਾਬੂ ਕਰ ਲਿਆ ਅਤੇ ਉਥੇ ਚਾਚਾ ਜੀ ਨੂੰ ਵੀ ਸਦ ਲਿਆ।

'ਕਿਉਂ, ਚਾਚਾ ਜੀ ਨੌਕਰੀ ਜ਼ਰੂਰ ਹੀ ਕਰਨੀ ਹੈ ?'

'ਜਰੂ, ਬੱਚੂ ਹੀਰਿਆ ਜ਼ਰੂਰ।'

'ਚੰਗਾ, ਫੇਰ ਸਕੂਲਾਂ ਦਾ ਇਨਸਪੈਕਟਰ ਸਾਡਾ ਵਾਕਫ ਏ, ਉਹਨੂੰ ਇਕ ਅਰਦਲੀ ਦੀ ਲੋੜ ਏ, ਲੌਢੇ ਵੇਲੇ ਨੂੰ ਉਹਦੇ ਕੋਲ ਚਲ ਚਲਾਂਗੇ, ਪਰ ਤੁਸੀਂ ਚਾਚਾ ਜੀ, ਰਤਾ ਬਣ ਠਣ ਕੇ ਚਲਣਾ। ਨਾਲੇ ਉਹਨੂੰ ਸਵਾਲ ਪੁਛਣ ਦੀ ਬੜੀ ਵਾਦੀ ਏ, ਰਤਾ ਹੁਸ਼ਿਆਰ ਹੋਕੇ ਜਵਾਬ ਦੇਣੇ।'

'ਤੂੰ ਆਪੇ ਵੇਖ ਲਈਂ ਹੀਰਾ ਸਿੰਹਾਂ, ਮੈਂ ਤਾਂ ਤਾੜ ਤਾੜ ਉਤਰ ਦੇਊਂ, ਪਰ ਇਹ ਤਾਂ ਦਸ ਬਈ, ਉਹ ਪੁਛਦਾ ਕੀ ਏ ?'

'ਊਂ, ਪੁਛਣਾ ਕੀ, ਬਸ ਏਹੋ ਜੇ ਤੇਰਾ ਨਾਂ ਕੀ ਏ 'ਸ਼ਾਮ ਸਿੰਘ' ਚਾਚੇ ਹੋਰੀਂ ਆਪ ਹੀ ਲਗ ਪਏ ਅਸੀਂ ਬੀ ਜਾਤਾ ਚਲੋ ਪਰਾਟੀਸ ਹੀ ਸਹੀ। 'ਸ਼ਾਬਾਸ਼' ਚਾਚਾ ਜੀ, ਅਤੇ ਤੁਹਾਡੇ ਪਿਉ ਦਾ ?'

'ਭਾਈ ਸਾਹਿਬ ਰਾਮ ਸਿੰਘ ਜੀ।'

'ਬਿਲਕੁਲ ਠੀਕ। ਤੁਸੀਂ ਤਾਂ ਚਾਚਾ ਜੀ ਆਪ ਹੀ ਸਿਆਣੇ ਹੋ ਗਏ ਹੋ, ਅਛਾ ਤੁਹਾਡੀ ਉਮਰ ਕਿੰਨੀ ਕੁ ਏ।'

'ਚਾਲੀਆਂ ਕੁ ਸਾਲਾਂ ਦੀ।'

'ਅਸ਼ਕੇ, ਚਾਚਾ ਜੀ, ਅਤੇ ਕੰਮ ਦਾ ਤਜਰਬਾ ਕਿੰਨਾ ਕੁ ਏ ?'

'ਕੋਈ ਦਸਾਂ ਕੁ ਸਾਲਾਂ ਦਾ।'

'ਬਹੁਤ ਖੂਬ', ਬਸ, ਏਹੋ ਕੁਛ ਪੁਛੇਗਾ ਜੇ, ਤੁਸੀਂ ਇਨ੍ਹਾਂ ਨੂੰ ਖੂਬ ਰਟ ਲਵੋ ਅਤੇ ਲੌਢੇ ਵੇਲੇ ਨੂੰ ਆਪਾਂ ਜ਼ਰੂਰ ਦੀਓ ਚਲੇ ਚਲਾਂਗੇ।

ਸ਼ਾਮ ਨੂੰ ਜਾਂ ਅਸੀਂ ਤੁਰਨ ਲਗੇ ਤਾਂ ਚਾਚਾ ਜੀ ਹੁਰਾਂ ਘਰੋਂ ਨਿਕਲਦਿਆਂ ਹੀ ਆਪਣੀ ਛ ਤੀ ਫੁਲਾ ਲਈ ਅਤੇ ਲਗੇ ਬਾਂਹਾਂ ਹਿਲਾ ਹਿਲਾ ਆਕੜ ਕੇ ਤੁਰਨ। ਸਾਡੇ ਕਹਿਣ ਤੇ ਖੈਰ ਉਹ ਸਿਧੀ ਤੋਰੇ ਤੁਰ ਪਏ ਅਤੇ ਅਸਾਂ ਉਨ੍ਹਾਂ ਨੂੰ ਸੁਆਲਾਂ ਦੇ ਜੁਆਬ ਦੁਹਰਾਂਦਿਆਂ ਮੁੜ ਪੁਛਿਆ ਜੋ ਬਈ ਚਾਚਾ ਜੀ ਜੇ ਭਲਾ ਤੁਹਾਡੇ ਕੋਲੋਂ ਕੋਈ ਇਹ ਪੁਛੇ ਜੋ ਤੁਸੀਂ ਕਿਸ ਕੇ ਅਰਦਲੀ ਹੋ ਤਾਂ ਤੁਸੀਂ ਕੀ ਕਹੋਗੇ ?

'ਇਹੋ ਜੋ ਮੈਂ ਇਟ ਪਥਰ ਸਾਹਿਬ ਦਾ ਅਰਦਲੀ ਹਾਂ, ਹੋਰ ਕੀ।'

'ਵਾਹ ਚਾਚਾ ਜੀ, ਗਾਲੀ ਜੇ ਮਸਰਾਂ ਦੀ ਦਾਲ, ਇਟ ਪਥਰ ਨਹੀਂ 'ਇਨਸਪੈਕਟਰ ਸਾਹਿਬ' ਅਤੇ ਚਾਚਾ ਜੀ ਇਸ ਨੂੰ ਸਾਰੇ ਰਾਹ ਆਪਣੇ ਮੂੰਹ ਵਿਚ ਹੀ ਪਕਾਂਦੇ ਗਏ ਅਤੇ ਜਦੋਂ ਨੂੰ ਸਾਡੇ ਮਿਤ੍ਰ ਦਾ ਘਰ ਆਇਆ, ਅਸੀਂ ਚਾਚਾ ਜੀ ਨੂੰ ਬਾਹਰ ਬਿਠਾ ਕੇ ਆਪ ਅੰਦਰ ਚਲੇ ਗਏ। ਮਾਮੂਲੀ ਸਾਹਿਬ ਸਲਾਮਤ ਮਗਰੋਂ ਅਸੀਂ ਉਨ੍ਹਾਂ ਨੂੰ ਆਪਣਾ ਮਨੋਰਥ ਦਸਦਿਆਂ ਕਿਹਾ ਜੋ ਬਾਹਰ ਸਾਡਾ ਚਾਚਾ ਸ਼ਾਮ ਸਿਹੁੰ ਖੜਾ ਹੈ ਅਤੇ ਉਹਨੂੰ ਤੁਸਾਂ ਆਪਣਾ ਅਰਦਲੀ ਰਖਣਾ ਹੈ। ਸਾਡੇ ਮਿਤ੍ਰ ਨੇ ਸਾਡੀ ਗਲ ਮੰਨ ਲਈ ਅਤੇ ਅਸਾਂ ਚਾਚਾ ਜੀ ਨੂੰ ਅੰਦਰ ਸਦ ਲਿਆ।

'ਤੇਰੇ ਪਿਤਾ ਦਾ ਕੀ ਨਾਂ ਏਂ ਭਾਈ।'

'ਜੀ, ਚਾਚਾ ਸ਼ਾਮੂ।'

'ਅਤੇ ਤੇਰਾ ? ਜੀ ! ਭਾਈ ਰਾਮ ਸਿੰਘ।' ਸਾਡੇ ਮਿਤ੍ਰ ਦੀਆਂ ਅਖਾਂ ਵਿਚ ਹੈਰਾਨਗੀ ਸੀ।

'ਤੈਨੂੰ ਕੰਮ ਦਾ ਕਿਤਨਾ ਕੁ ਤਜਰਬਾ ਏ' ਭਾਈ ਸ਼ਾਮ ਸਿੰਘ ?

'ਜੀ, ਕੋਈ ਚਾਲੀਆਂ ਕੁ ਸਾਲਾ ਦਾ।'

ਸਾਡੇ ਮਿਤ੍ਰ ਦੀਆਂ ਅਖਾਂ ਵਿਚ ਹੁਣ ਪਰੇਸ਼ਾਨੀ ਸੀ।

'ਅਤੇ ਉਮਰ ਤੇਰੀ?'

'ਜੀ ਏਹੋ ਕੋਈ ਦਸ ਸਾਲ' ਅਤੇ ਸਾਡੇ ਮਿਤ੍ਰ ਦੀਆਂ ਅਖਾਂ ਵਿਚ ਪਰੇਸ਼ਾਨੀ ਵੀ ਸੀ ਤੇ ਹੈਰਾਨਗੀ ਵੀ।

ਪਰ ਵਿਚ ਦੀ ਇਨਸਪੈਕਟਰ ਸਾਹਿਬ ਸਾਰੀ ਗਲ ਸਮਝ ਗਏ ਅਤੇ ਤਾੜੀ ਪੀ ਕੇ ਨਾ ਸੱਚੋ, ਮਾਰ ਕੇ ਖਿੜ ਖਿੜ ਹੱਸ ਪਏ। ਉਨ੍ਹਾਂ ਸਮਝ ਲਿਆ ਸੀ ਕਿ ਭਾਈ ਹੁਰਾਂ ਜਵਾਬ ਘੋਟ ਹੋਏ ਹਨ ਅਤੇ ਹੁਣ ਉਲਟ ਦਾ ਜਵਾਬ ਪੁਲਟ ਦੇ ਗਏ ਹਨ, ਪਰ ਸੀ ਉਹ ਚੰਗੀ, ਖੁਸ਼ ਰਹਿਣੀ, ਖੁਸ਼ਕਹਿਣੀ, ਖੁਸ਼ ਕਰਨੀ ਤਬੀਅਤ ਦੇ ਅਤੇ ਉਨ੍ਹਾਂ ਚਾਚਾ ਜੀ ਨੂੰ ਆਪਣਾ ਅਰਦਲੀ ਰਖ ਲਿਆ। ਅਸੀਂ ਜਾਂਦੇ ਹੋਏ ਆਪਣੇ ਮਿਤ੍ਰ ਨੂੰ ਦਸ ਗਏ ਕਿ ਅਰਦਲੀ ਦਾ ਨਾਂ ਸ਼ਾਮ ਸਿੰਘ ਹੈ ਅਤੇ ਚਾਚਾ ਜੀ ਨੂੰ ਇਹ ਕਹਿ ਤੁਰ ਆਏ ਜੋ ਵੇਖਣਾ ਹਮੇਸ਼ਾਂ ਅਸੀਂ, ਤੁਸੀਂ. ਜੀ. ਅਤੇ ਹਜ਼ੂਰ ਕਹਿਣਾ ਅਤੇ ਕੰਮ ਜੀ ਲਾ ਕੇ ਕਰਨਾ।

ਗਰਮੀਆਂ ਦੇ ਦਿਨ, ਮੰਜੇ ਬਾਹਰ ਡ੍ਹਾਹੁਣ ਹੀ ਹੋਏ, ਚਾਚਾ ਜੀ ਇਨਸਪੈਕਟਰ ਸਾਹਿਬ ਕੋਲ ਗਏ। ਜੀ, ਜੇ ਤੂੰ ਕਹੇਂ ਤਾਂ ਅਸੀਂ ਤੇਰਾ ਮੰਜਾ ਬਾਹਰ ਕਢ ਦੇਈਏ।

ਸਾਹਿਬ ਕਿਉਂ ਜੁ ਪਹਿਲੀ ਮਿਲਣੀ ਤੇ ਹੀ ਚਾਚਾ ਜੀ ਦੇ ਮੂਲ ਬੀਜ ਤੋਂ ਜਾਣੂੰ ਹੋ ਗਏ ਸਨ, ਇਸ ਲਈ ਉਨ੍ਹਾਂ ਉਤ੍ਰ ਵਿਚ ਹਸ ਕੇ ਹਾਂ ਕਰ ਦਿਤੀ, ਖੈਰ ਇਹ ਤਾਂ ਹੋਈ। ਦੋਹਾਂ ਕੁ ਦਿਨਾਂ ਮਗਰੋਂ ਸਾਹਿਬ ਦਾ ਇਕ ਮਹਿਮਾਨ ਆ ਗਿਆ। ਰਾਤ ਨੂੰ ਸੌਣ ਲਗਿਆਂ ਇਨਸਪੈਕਟਰ ਸਾਹਿਬ ਨੇ ਹਦਾਇਤ ਨਾਮਾਂ ਖਾਦਿਮ

ਦੇ ਬਾਬ ਦੋਇਮ ਦੀ ਤੇਰ੍ਹਵੀਂ ਸਤਰ ਵਿਚੋਂ ਹਦਾਇਤ ਕੀਤੀ ਕਿ ਰਾਤ ਨੂੰ ਸੌਣ ਲਗੇ ਮਹਿਮਾਨ ਦੇ ਸਰ੍ਹਾਣੇ ਪਾਣੀ ਦੀ ਗੜਵੀ ਜ਼ਰੂਰ ਰਖ ਦੇਣੀ। ਚਾਚਾ ਜੀ ਨੇ ਹਾਂ ਤਾਂ ਉਸੇ ਬਿੰਦ ਕਰ ਲਈ, ਪਰ ਅਗਲੇਰੇ ਬਿੰਦ ਉਨ੍ਹਾਂ ਸਾਹਿਬ ਨੂੰ ਫੇਰ ਵੀ ਪੁਛਿਆ, 'ਜੀ, ਹਜ਼ੂਰ ! ਗੜਵੀ ਸਰ੍ਹਾਣੇ ਦੇ ਉਪਰ ਰਖਣੀ ਹੈ ਜਾਂ ਹੇਠ ?'

'ਓਏ ਮੂਰਖਾ ! ਸਰ੍ਹਾਣੇ ਦੇ ਕੋਲ ਕਰ ਕੇ ਰਖੀਦੀ ਏ, ਹੇਠ ਉਪਰ ਨਹੀਂ।

'ਬਹੁਤ ਅਛਾ ਜੀ।'

ਅਤੇ ਇਹ ਕਹਿ ਕੇ ਸਾਹਿਬ ਤਾਂ ਸੌਂ ਗਏ ਅਤੇ ਚਾਚਾ ਜੀ ਨੇ ਕੰਮ ਧੰਦਿਉਂ ਵੇਹਲੇ ਹੋ ਪਾਣੀ ਦੀ ਗੜਵੀ ਲਈ ਅਤੇ ਮਹਿਮਾਨ ਦੇ ਸਰ੍ਹਾਣੇ ਦੇ ਕੋਲ ਉਹਦੇ ਟਿਕਾਣ ਲਈ ਥਾਂ ਲਭਣ ਲਗੇ। ਚਾਚਾ ਜੀ ਡਰਨ ਪਈ ਮੰਜਾ ਉਚਾ ਨੀਵਾਂ ਏ; ਕਿਤੇ ਗੜਵੀ ਲੁੜ੍ਹਕ ਨਾ ਜਾਏ, ਇਸ ਲਈ ਜਦੋਂ ਉਹ ਗੜਵੀ ਨੂੰ ਸਰ੍ਹਾਣੇ ਕੋਲ ਰਖ ਕੇ ਉਸ ਨੂੰ ਟਿਕਾਣ ਲਈ ਗੜਵੀ ਨੂੰ ਦਬਣ ਦਬਾਣ ਲਗੇ ਤਾਂ ਸਰ੍ਹਾਣੇ ਘੁਸਰ ਮੁਸਰ ਹੁੰਦੀ ਸੁਣ ਕੇ ਮਹਿਮਾਨ ਹੁਰੀ ਜਾਗ ਉਠੇ ਅਤੇ ਜਾਗਣ ਜਗਾਉਣ ਦੀ ਏਸ ਹਫੜਾ ਦਫੜੀ ਵਿਚ ਚਾਚਾ ਜੀ ਦੇ ਹਥੋਂ ਗੜਵੀ ਜੁ ਛੁਟੀ, ਪਾਣੀ ਬੁਗਲ ਬੁਗਲ ਕਰਦਾ ਮੁੰਧ ਗਿਆ ਅਤੇ ਮਹਿ-ਮਾਨ ਭੀ ਮਾਨੋ ਖੁਸ਼ੀ ਦਾ ਮਾਰਿਆ ਬਿਸਤਰਿਉਂ ਟਪ ਕੇ ਇਕ ਬੰਨੇ ਜਾ ਖਲੋਤਾ। ਹੁਣ ਚਾਚਾ ਜੀ ਦਾ ਬੁਰਾ ਹਾਲ ਅਤੇ ਉਸ ਤੋਂ ਵੀ ਬੁਰਾ ਮਹਿਮਾਨ ਦਾ। ਨ੍ਹਾ ਜਾਏ ਰਫਤਨ ਨਾ ਪਾਏ ਮਾਂਦਨ ।

ਇਹ ਗਲ ਜਾਂ ਸਵੇਰੇ ਇਨਸਪੈਕਟਰ ਸਾਹਿਬ ਨੇ ਸੁਣੀ ਤਾਂ

ਉਨ੍ਹਾਂ ਦਾ ਅਜਬ ਹਾਲ ਸੀ। ਗੁਸੇ ਹੋਣ ਤਾਂ ਹਾਸਾ ਨਿਕਲ ਜਾਏ ਅਤੇ ਹਸਣ ਤਾਂ ਗੁੱਸਾ ਆ ਜਾਏ। ਖੈਰ ਇਹ ਵੀ ਆਈ ਗਈ ਹੋਈ।

ਹੁਣ ਚਾਚਾ ਜੀ ਨੂੰ ਸਾਹਿਬ ਨੇ ਤਾਕੀਦ ਕਰ ਰਖੀ ਸੀ ਕਿ ਹਥ ਧੁਆਣ ਵੇਲੇ ਪਰਨਾ ਜ਼ਰੂਰ ਨਾਲ ਲਿਆਉਣਾ ਚਾਹੀਦਾ ਹੈ। ਅਗਲੀ ਦੁਪਹਿਰੇ ਜਾਂ ਸਾਹਿਬ ਅਤੇ ਉਸ ਦਾ ਮਹਿਮਾਨ ਖਾਣਾ ਖਾਣ ਲਗੇ ਤਾਂ ਜਦੋਂ ਸਾਹਿਬ ਹਥ ਧੋ ਚੁਕੇ ਤਾਂ ਤੇੜ ਬਧੇ ਪਰਨੇ ਦਾ ਲਮਕਦਾ ਸਿਰਾ ਚਾਚੇ ਹੋਰਾਂ ਇਨਸਪੈਕਟਰ ਦੇ ਹਥ ਫੜਾ ਦਿਤਾ। 'ਜੀ ਹੋਤ ਤਾਂ ਪਰਨਾ ਲਭਾ ਨਹੀਂ, ਘੜੀ ਦੀ ਘੜੀ ਇਹਦੇ ਨਾਲ ਹੀ ਹਥ ਪੂੰਜ ਲਵੋ' ਪਰ ਕੀ ਪੁਛਦੇ ਹੋ ਸਾਹਿਬ ਦੀ, ਉਨ੍ਹਾਂ ਨੂੰ ਜੋ ਚਾਚਾ ਜੀ ਤੇ ਗੁੱਸਾ ਆਇਆ, ਇਕ ਰੰਗ ਆਵੇ ਅਤੇ ਇਕ ਰੰਗ ਜਾਵੇ, ਪਰ ਰੋਟੀ ਦਾ ਵੇਲਾ ਸੀ ਉਹ ਗੁੱਸੇ ਨੂੰ ਉਹਦੇ ਨਾਲ ਹੀ ਪੀ ਗਏ ਅਤੇ ਇਹ ਗਲ ਵੀ ਆਈ ਗਈ ਪੁਰਾਣੀ ਭਈ।

ਦੋਹਾਂ ਕੁ ਦਿਨਾਂ ਮਗਰੋਂ ਇਨਸਪੈਕਟਰ ਸਾਹਿਬ ਨੇ ਦੋ ਚਾਰ ਹੋਰ ਮਿਤ੍ਰਾਂ ਵਿਚ ਬੈਠੇ ਆਪਣੇ ਉਸ ਚਦਰ ਜੋੜੇ ਦੀ ਤਾਰੀਫ਼ ਕੀਤੀ, ਜਿਹੜਾ ਉਹ ਪਰਾਰਕੇ ਕਸ਼ਮੀਰੋਂ ਲਿਆਏ ਸਨ। ਦੋਸਤਾਂ ਨੇ ਕਿਹਾ ਕਿ ਉਹ ਦਿਖਾਉ ਤਾਂ ਸਹੀ ਤਾਂ ਸਾਹਿਬ ਨੇ ਆਪਣੇ ਅਰਦਲੀ ਨੂੰ ਆਵਾਜ਼ ਦਿਤੀ:

'ਓਏ ਸ਼ਾਮ ਸਿੰਘਾ।'

'ਜੀ ਹਜ਼ੂਰ!'

'ਓਏ ਅੰਦਰੋਂ ਮੇਰਾ ਜੋੜਾ ਲਿਆ।'

ਚਾਚਾ ਜੀ ਨੇ ਇਕ ਦੋ ਮਿੰਟ ਤਾਂ ਸੋਚਿਆ ਮਗਰੋਂ, ਦੀ

ਸਾਹਿਬ ਦਾ ਦਾ ਕੁੜਤਾ ਪਜਾਮਾ ਚੁਣ ਕੇ ਬਾਹਰ ਆ ਗਏ।

'ਓਏ ਮੂਰਖ ਦਿਆ ਬਚਿਆ, ਇਹ ਨਹੀਂ, ਉਹ ਜੋੜਾ ਲਿਆ ਜਿਹੜਾ ਪਰਾਰਕੇ ਸਾਲ ਲਿਆਇਆ ਸੀ' ਚਾਚਾ ਜੀ ਨੇ ਇਕ ਦ ਮਿੰਟ ਹੋਰ ਸੋਚਿਆ ਅਤੇ ਫੇਰ ਸਾਹਿਬ ਦੀਆਂ ਜੁਤੀਆਂ 'ਚੋਂ ਇਕ ਸਭ ਤੋਂ ਵਧੀਆ ਜੋੜਾ ਚੁਕ ਕੇ ਸਾਹਿਬ ਦੇ ਅਗੇ ਆ ਧਰਿਆ:—ਬਸ ਫੇਰ ਕੀ ਸੀ ਸਾਰੇ ਜਣੇ ਹਸ ਪਏ।

'ਉਏ ਔਂਤਰੀ ਦਿਆ, ਇਹ ਨਹੀਂ, ਓਏ ਉਹ ਜੋੜਾ ਲਿਆ ਜੇਹੜਾ ਮੈਂ ਪਰ ਕੇ ਸਾਲ ਕਸ਼ਮੀਰੋਂ ਲਿਆਇਆ ਸਾਂ।'

ਖੈਰ ਇਹ ਤੀਜੀ ਗਲ ਵੀ ਆਈ ਗਈ ਹੋਈ, ਚਾਰ ਕੁ ਦਿਨ ਮਗਰੋਂ ਸਾਹਿਬ ਦੌਰੇ ਉਤੇ ਚਲੇ ਗਏ ਅਤੇ ਆਪਣੇ ਦੂਜੇ ਚਪੜਾਸੀ ਨੂੰ ਨਾਲ ਲੈ ਗਏ। ਚਾਚਾ ਜੀ ਨੂੰ ਘਰ ਦੀ ਰਖਵਾਲੀ ਲਈ ਪਿਛੇ ਛਡ ਗਏ। ਸਾਹਿਬ ਦੀ ਗ਼ੈਰ ਹਾਜ਼ਰੀ ਵਿਚ ਉਨ੍ਹਾਂ ਦਾ ਇਕ ਮਾਮੂਲੀ ਜਿਹਾ ਮੇਲੀ ਗੇਲੀ ਉਨ੍ਹਾਂ ਨੂੰ ਮਾਮੂਲੀ ਜਹੇ ਤੌਰ ਤੇ ਮਿਲਣ ਗਿਲਣ ਆ ਨਿਕਲਿਆ—

'ਕਿਓਂ ਬਈ, ਸਾਹਿਬ ਕਿਥੇ ਨੇ ?'

'ਜੀ ਸਾਹਿਬ ਨੂੰ ਦੌਰਾ ਏ।'

'ਓਏ ਦੌਰਾ ?'

'ਜੀ ਹਾਂ, ਦੌਰਾ।'

'ਬੜੀ ਤਕਲੀਫ ਹੁੰਦੀ ਹੋਣੀ ਏ ?'

'ਜੀ ਦੌਰੇ ਵਿਚ ਤਕਲੀਫ ਹੀ ਤਕਲੀਫ ਏ।'

'ਕਿਤਨੇ ਕੁ ਦਿਨ ਹੋ ਗਏ ਹਨ ?'

'ਜੀ ਅਜ ਤਿਨ ਦਿਨ।'

'ਅਤੇ ਅਜੇ ਦੌਰਾ ਖਤਮ ਨਹੀਂ ਹੋਇਆ ?'

'ਨਹੀਂ-ਜੀ, ਅਜੇ ਤਾਂ ਸਗੋਂ ਇਕ ਦਿਨ ਹੋਰ ਬਾਕੀ ਏ।'

'ਉਹ ! ਬੜਾ ਅਫਸੋਸ ਏ।'

ਇਹ ਕਹਿਕੇ ਉਹ ਰਬ ਦਾ ਬੰਦਾ ਚਲਦਾ ਬਣਿਆ, ਪਰ ਚਾਚਾ ਜੀ ਦੇ ਭਾ ਦੀ ਬਣ ਗਈ 'ਬੀਬੀ ਜੀ ਨੇ ਜੋ ਅੰਦਰੋਂ ਉਪਰੋਕਤ ਗਲ ਬਾਤ ਸੁਣ ਪਾਈ ਤਾਂ ਉਨ੍ਹਾਂ ਚਾਚਾ ਜੀ ਨੂੰ ਅੰਦਰ ਸਦ ਬੁਲਾਇਆ। ਬਸ ਫੇਰ ਕੀ ਸੀ ਅਲ੍ਹਾ ਦ ਤ ਬੰਦਾ ਲਏ, ਅਗੇ ਅਗੇ ਚਾਚਾ ਜੀ ਤੇ ਪਿਛੇ ਪਿਛੇ ਬੀਬੀ ਜੀ, 'ਵੇ ਤੂੰ ਨਿਜ ਨੌਕਰ ਹੁੰਦਿਓਂ, ਵੇ ਤੂੰ ਜੰਮਿਆਂ ਹੋਣ ਸਰਦਾਰ ਜੀ ਨੂੰ ਦੌਰੇ ਪਾਣ ਵਾਲਾ, ਵੇ ਦੌਰੇ ਪੈਣ ਤੈਨੂੰ, ਪੈਣ ਤੇਰੇ ਘਰਦਿਆਂ ਨੂੰ, ਵੇ ਤੈਨੂੰ ਤਾਂ ਅਕਲ ਭੋਰੇ ਦੀ ਵੀ ਨਹੀਂ, ਗਲ ਕਰਨੀ ਤੈਨੂੰ ਨਾ ਆਵੇ, ਮਹਿਮ ਨ ਦਾ ਬਿਸਤ੍ਰਾ ਤੂੰ ਖਰਾਬ ਕਰ ਦਿਤਾ। ਹਥ ਧੁਆਣ ਦੀ ਤੈਨੂੰ ਜਾਚ ਨਹੀਂ, ਮੈਂ ਹੈਰਾਨ ਹਾਂ, ਬਈ ਸਰਦਾਰ ਜੀ ਹੋਰਾਂ ਤੈਨੂੰ ਰਖਿਆ ਕਿਸ ਮੂਰਖ ਦੇ ਕਹੇ; ਐਵੇਂ ਤੂੰ ਤੇ........

ਚਾਚਾ ਜੀ ਤਾਂ ਸੁੰਨ ਹੋ ਗਏ। ਉਹਨਾਂ ਜ਼ਨਾਨੀਆਂ ਤਾਂ ਪਹਿਲਾਂ ਭੀ ਬਹੁਤੇਰੀਆਂ ਦੇਖੀਆਂ ਸਨ, ਪਰ ਆਹ ਬੀਬੀ ਜੀ ਤਾਂ ਪਹਿਲੀ ਵੇਰ ਹੀ ਡਿਠੇ ਸਨ ਟੁੰਨ ਮਟੁੰਨ, ਚਾਚਾ ਜੀ ਤਾਂ ਖੜੇ ਦੇ ਖੜੇ ਹੀ ਰਹਿ ਗਏ, ਅਤੇ ਮੌਕਾ ਮਿਲਦਿਆਂ ਹੀ ਉਨ੍ਹਾਂ ਉਥੋਂ ਅਜਿਹੀ ਛੂਟ ਪਟੀ ਜੋ ਘਰ ਆਕੇ ਹੀ

ਸਾਹ ਲਿਆ ।

'ਬਾਹੁਗੁਰੂ ਦੀ ਫਤਹ, ਹੀਰਾ ਸਿੰਹਾਂ'

'ਬਾਹ ਗੁਰੂ ਦੀ ਫਤਹ ਜੀ, ਕਿਧਰ ! ਇਨਸਪਿਕਟ੍ਰ ਸਾਹਿਬ ਦੌਰੇ ਤੇ ਨਿ'

'ਬਈ ਹੀਰਾ ਸਿੰਹਾਂ, ਹੋਰ ਤਾਂ ਜੋ ਮਰਜੀ ਆ ਕਹਿ, ਪਰ ਆਹ ਸੌਰੇ ਦੌਰੇ ਦਾ ਨਾਂ ਨਾ ਲਈਂ ।'

'ਕਿਉਂ ਜੀ, ਹੋਇਆ ਕੀ ?'

'ਓਇ ਹੋਣਾਂ ਕੀ ਸੀ, ਹੀਰਿਆ, ਮੈਂ ਇਹ ਅਰਦਲੀਆਂ ਫਰਦਲੀਆਂ ਨਹੀਉਂ ਕਰਨੀਆਂ, ਤੂੰ ਜਾਣ ਤੇਰਾ ਕੰਮ ।'

'ਫੇਰ ਵੀ, ਹੋਇਆ ਕੀ ਏ ?'

'ਫੇਰ ਬਾਰਾਂ ਕੋਹ ਦਾ, ਹੋਣਾ ਕੀ ਸੀ, ਅਤੇ ਚਾਚੇ ਹੋਰਾਂ ਜੋ ਆਪਣੀ ਹਡ ਬੀਤੀ ਦੀ ਵੰਦ-ਕਥਾ ਸਾਨੂੰ ਸਰਵਣ ਕਰਾਈ ਤਾਂ ਅਸੀ ਤਾਂ........



# ਸਟੇਸ਼ਨ ਤੇ

ਜ਼ੁਫੇ ਜ਼ਿਗਰ ਦਾ ਆਰਜ਼ਾ ਹੋਵੇ ਤਾਂ ਸਾਡਾ ਦਾਹਵਾ ਨਹੀਂ, ਪਰ ਜੇ ਪਾਠਕ ਜੀ ਤੁਹਾਡਾ ਹਾਜ਼ਮਾ ਓ ਕੇ ਹੈ ਤਾਂ ਤੁਹਾਨੂੰ ਯਾਦ ਹੋਣਾ ਏਂ ਜੁ ਸਾਡੇ ਚਾਚਾ ਜੀ, ਸ਼ੈਤਾਨ ਉਹਨਾਂ ਨੂੰ ਸਲਾਮਤ ਰਖੇ, ਚਪੜਾਸੀ ਦੀ ਪਰੀਖਿਆ ਵਿਚ ਬੜੀ ਕਾਮਯਾਬੀ ਨਾਲ ਫੇਹਲ ਹੋਏ ਸਨ। ਮੁੜ ਅਸਾਂ ਉਹਨਾਂ ਨੂੰ ਬੜਾ ਹੀ ਆਖਿਆ ਵੇਖਿਆ, ਅਖਵਾਇਆ ਅਤੇ ਵਖਾਇਆ ਵੀ, ਪਰ ਉਹਨਾਂ ਚਪੜਾਸੀ ਬਨਣੋਂ ਕੁਝ ਏਸ ਤਰ੍ਹਾਂ ਹੀ ਪਰਹੇਜ਼ ਕੀਤਾ, ਜਿਵੇਂ ਕਿ ਪੰਡਤ ਜਵਾਹਰ ਲਾਲ ਨਹਿਰੂ ਨੇ ਇਕ ਵੇਰ ਨਾਭੇ ਦੀ ਜੇਹਲ ਕਟਕੇ ਦੋਬਾਰਾ ਓਥੇ ਜਾਣ ਨਾਲੋਂ ਆਪਣੇ ਕੰਨ ਕਤਰਾ ਲੈਣੇ ਹੀ ਯੋਗ ਸਮਝੇ ਸਨ। ਖੈਰ, ਅਸੀਂ ਚਾਚਾ ਜੀ ਨੂੰ ਮੁੜ ਮੁੜ ਕੇ ਕਿਹਾ ਜੁ ਅਗੇ ਤਾਂ ਕੇਵਲ ਇਨਸਪੈਕਟਰ ਸਾਹਿਬ ਕੋਲ ਹੀ ਸਿਫਾਰਸ਼ ਲਾਈ ਸੀ, ਹੁਣ ਇਨਪੈਕਟਰਾ

ਸਾਹਿਬਾ ਕੋਲ ਵੀ ਚਲ ਕੇ ਸਿਫਾਰਸ਼ਾਂ ਲਾ ਆਵਨੇ ਹਾਂ, ਪ੍ਰੰਤੂ ਚਾਚਾ ਜੀ ਨੇ ਨੰਨਾ ਕੁਝ ਉਸੇ ਜ਼ੋਰ ਨਾਲ ਫੜ ਰਖਿਆ ਕਿ ਜਿਸ ਜ਼ੋਰ ਨਾਲ ਸਾਡੇ ਪਰਚਾਰਕ ਨਵੀਂ ਨਵੀਂ ਵਹੁਟੀ ਨੂੰ ਭੱਬਾ ਫੜਨ ਲਈ ਸਿਖਸ਼ਾ ਦੇਂਦੇ ਹਨ ਅਤੇ ਅਸੀਂ ਆਪਣੀ ਸਾਰੀ ਕੋਸ਼ਸ਼ ਦੇ ਬਾਵਜੂਦ ਭੀ ਅਗੇ ਨਾ ਵਧ ਸਕੇ ਅਤੇ ਸਾਨੂੰ ਆਪਣੇ ਨੀਅਤ ਕੀਤੇ ਹੋਏ ਪਰੋਗਰਾਮ ਅਨੁਸਾਰ ਪਿਛੇ ਹੀ ਹਟਣਾ ਪਿਆ। ਅਸੀਂ ਪਿਛੇ ਹਟਦੇ ਹੋਏ ਕੋਈ ਨਵਾਂ ਮੋਰਚਾ ਲਾਣ ਦੀ ਫਿਕਰ ਵਿਚ ਹੀ ਸਾਂ ਜੋ ਸਾਨੂੰ ਸਾਡੇ ਮਾਮੇ ਦੇ ਸਾਲੇ ਦੇ ਭਣੇਵੇਂ ਦੇ ਜੁਆਈ ਦੀ ਪਤਰਕਾ ਰੂਪੀ ਕੁਰਾਕ ਅਪੜ ਪਈ, ਅਤੇ ਏਸ ਪਤਰਕਾ ਵਿਚ ਉਸਨੇ ਸਾਨੂੰ ਆਪਣੇ ਸਾਂਢੂ ਦੀ ਸ਼ਾਦੀ ਖਾਨਾ ਬਰਬਾਦੀ ਵਿਚ ਸ਼ਾਮਲ ਹੋਣ ਲਈ ਸਦ ਘਲਿਆ ਹੋਇਆ ਸੀ। ਹੁਣ ਸਾਡੇ ਲਈ ਬੜੀ ਔਖ ਦਾ ਸਾਹਮਣਾ ਹੋਇਆ, ਏਡੇ ਨਜ਼ਦੀਕੀ ਰਿਸ਼ਤੇਦਾਰ ਨੂੰ ਨਾਂਹ ਕਰਨੀ ਵੀ ਮੁਸ਼ਕਲ ਤੇ ਹਾਂ ਭਰਨੀ ਵੀ ਕੇਹੜਾ ਆਸਾਨ ਸੀ। ਅਖੀਰ ਨੂੰ ਕਾਫੀ ਸਮਾਂ ਦਿਮਾਗ ਲੜਾ ਕੇ ਅਸੀਂ ਏਸ ਮੁਆਮਲੇ ਕੇ ਬੀਚ ਮੇਂ ਆਪਣੇ ਚਾਚੇ ਦੀ ਰਾਏ ਲਈ।

'ਚਾਚਾ ਜੀ।'

'ਹਾਂ, ਬਚੂ।'

'ਐਹ, ਇਕ ਮੌਹਰੀ ਦੀ ਚਿਠੀ ਨੇ ਬੜਾ ਤੰਗ ਕੀਤਾ ਏ, ਬਈ ਵਿਆਹ ਏ ਤੇ ਤੁਸੀਂ ਜ਼ਰੂਰ ਜੰਞੇ ਚੜ੍ਹੋ।'

'ਮੈਂ, ਹੀਰਿਆ।'

'ਨਹੀਂ ਚਾਚਾ ਜੀ ਮੈਂ।'

'ਹਲਾ, ਮੈਂ ਆਖਿਆ ਕਿਹੋ ਮੈਂ।'

ਖੈਰ ਚਾਚੇ ਭਤਰੀਏ ਨੇ ਨਕ ਜੋੜ ਜੋੜ ਕਈ ਇਕ ਕਾਨਫਰੰਸਾਂ ਹੋਰ ਵੀ ਕੀਤੀਆਂ, ਪਰ ਅਖੀਰ ਨੂੰ ਇਹੋ ਫੈਸਲਾ ਠਹਿਰਿਆ, ਅਤੇ ਮਸਾਂ ਮਸਾਂ ਢੀਉ ਠਹਿਰਿਆ, ਜੁ ਚਾਚਾ, ਭਤਰੀਆ ਸੁਖ ਨਾਲ ਦੋਵੇਂ ਹੀ ਜਾਂਜੀਆਂ ਨੂੰ ਨਿਹਾਲ ਕਰਨ; ਦੋ ਚਾਰ ਦਿਨ ਹੋਰ ਅਤੇ ਨੀਯਤ ਸਮੇਂ ਤੇ ਅਸੀਂ ਬ-ਸਵਾਰੀ ਟਾਂਗਾ ਰੇਲ ਦੇ ਸਟੇਸ਼ਨ ਦੇ ਬਾਹਰ ਜਾ ਅਪੜੇ, ਪਰ ਅਸੀਂ ਅਜੇ ਟਾਂਗ ਵਿਚੋਂ ਉਤਰੇ ਵੀ ਨਹੀਂ ਸਾਂ ਜੁ ਕਰ ਕਰ ਕੇ ਹਮ ਕਹਿਤੇ ਭਏ ਟੇਸ਼ਨ ਵਾਲੀ ਮੁਕਤੀ ਫੌਜ ਦੇ ਚਾਰ ਕੁ ਜੁਆਨ ਸਾਡੇ ਚਾਚਾ ਜੀ ਦੇ ਹੁਆਲੇ ਹੋ ਪਏ, 'ਬਾਬਾ ਜੀ ਕੁਲੀ' 'ਬਾਬਾ ਜੀ ਕੁਲੀ ਓਇ' ਹਟੋ, ਕੁਲੀ ਤੁਸੀਂ ਕਿ ਚਾਚਾ ਜੀ ਅਤੇ ਇਤਨਾ ਕਹਿ ਅਸੀ ਉਹਨਾਂ ਫੌਜੀਆਂ ਨੂੰ ਤਾਂ ਪਿਛਾਂਹ ਧਕ ਦਿਤਾ ਅਤੇ ਆਪ ਆਪਣਾ ਇਕ ਹਥ-ਬੇਗ ਫੜੀ ਟਾਂਗੇ ਉਤੋਂ ਹੇਠਾਂ ਤਸ਼ਰੀਫ ਲੈ ਆਇ। ਇਤਨੇ ਮੇਂ ਚਾਚਾ ਤਬ ਫਿਰ ਅੰਤਰ ਧਿਆਨ ਹੋਇ ਗਿਆ, ਅਤੇ ਆਖਿਉ ਸੁ—'ਬਚੂ ਹੀਰਿਆ, ਟੇਸ਼ਨ ਤੇ ਜੋ ਅਸਾਂ ਆਏ ਲਥੇ ਹਾਂ ਅਬ ਟਿਕਸੋਂ ਦਾ ਫਿਕਰ ਕਰਨਾ ਹੀ ਉਚਿਤਯ ਹੈ, ਉਂਝ ਇਹ ਸਭ ਫਿਕਰ ਸਾਹਿਬ ਨੂੰ ਹੈ, ਪਰ ਤੀਸਰੇ ਦਰਜੇ ਦੇ ਟਿਕਸ ਘਰ ਮੇਂ ਘਣੀ ਧਕਾ ਪੇਲ ਅਸਾਂ ਆਪਣੀ ਨੇਤਰੀਂ ਦੇਖੀ ਹੈ........' ਤਬ ਟਾਂਗੇ ਵਾਲਾ ਬੋਲ ਪਿਆ, ਆਖਿਆ ਸੁ, 'ਬਾਬਾ ਤੇਰਾ ਸਾਹਿਬ ਤਾਂ ਅਸਾਂ ਡਿਠਾ ਸੁਣਿਆ ਕਿਛ ਨਾਂਹੀ, ਤੁਮ ਟਾਂਗੇ ਕਾ ਕਰਾਇਆ ਦਿਓ।' ਤਬ ਚਾਚਾ ਸ਼ਾਮੂ ਜੀ ਆਖਿਆ, 'ਬਈ ਕੋਚਵਾਨ, ਜਿਸ ਗੱਡੀ ਚੜ੍ਹਕੇ ਡਿਠਾ ਏ ਉਸਾਂਈ ਸਾਰ ਏ, ਤੂੰ ਕਿਆ ਜਾਣੇ।' ਤਬ ਹਮ ਨੇ ਬੀਚ

ਬਚਾਉ ਕਰਕੇ ਟਾਂਗੇ ਵਾਲੇ ਕੋ ਤੋ ਬਿਦਾ ਕ'ਆ ਔਰ ਟਿਕਸ ਲੈ ਕਰ ਟੇਸ਼ਨ ਕੇ ਅੰਦਰ ਬਿਰਾਜਮਾਨ ਹੋਏ ਗਏ।'

'ਗਡੀ ਆ ਗਈ ਏ, ਹੀਰਿਆ ?'

ਆਉਂਦੀ ਤਾਂ ਤੁਹਾਨੂੰ ਵੀ ਤਾਂ ਦਿਸ ਪੈਂਦੀ, ਚਾਚਾ ਜੀ।'

'ਹਛਾ, ਗੱਡੀ ਕਿਧਰੋਂ ਆਉਣੀ ਏਂ ?

'ਜਿਧਰੋਂ ਦੀ ਰੋਜ਼ ਆਉਂਦੀ ਏ'

(ਪੰਜਾਬ ਅਸੰਬਲੀ ਦੇ ਕਈ ਕੁ ਹਮਾਤੜ ਮੇਲ ਮੈਂਬਰਾਂ ਦੀ ਤਰ੍ਹਾਂ ਚਾਚਾ ਜੀ ਦੀ ਇਹ ਸ਼ਾਰਟ ਨੋਟਿਸ ਸਵਾਲ ਪੁਛਣ ਦੀ ਆਦਤ ਤੋਂ ਅਸੀਂ ਬੜੀ ਛੇਤੀ ਹੀ ਘਬਰਾ ਜਾਂਦੇ ਹਾਂ)

'ਟੇਲ਼ ਕਿਧਰੋਂ ਆਉਂਦੀ ਏ, ਹੀਰਿਆ ?'

'ਜਿਧਰੋਂ ਦੀ ਅਜ ਆਏਗੀ।'

'ਹਲਾ, ਤੇ ਏਥੇ ਠਹਿਰੇਗੀ ਵੀ ?'

'ਨਹੀਂ, ਚਾਚਾ ਜੀ।'

'ਅਛਾ, ਪਰ ਆਇਗੀ ਕਦੋਂ ?'

'ਅਠ ਵਜ ਕੇ ਪੰਜਤਾਲੀਆਂ ਮਿੰਟਾਂ ਤੇ।'

'ਤੇ, ਤੂੰ ਤਾਂ ਕਲ ਕਹਿੰਦਾ ਸੈਂ, ਪੌਣੇ ਨੌਂ ਵਜੇ।'

'ਇਕੋ ਗਲ ਏ, ਚਾਚਾ ਜੀ'

'ਇਕ ਕਿਥੇ, ਇਹ ਤਾਂ ਦੋ ਹੋ ਗਈਆਂ'

'ਫੇਰ ਹੋਣ ਦਿਓ ਨੇ, ਚਾਚਾ ਜੀ, ਛਡੋ ਖੈਹੜਾ'

'ਤੇ, ਅਜ ਗਡੀ ਆਈ ਕਿਉਂ ਨਹੀਂ'

ਇਤਨੇ ਨੂੰ ਇਕ ਹੋਰ ਸ਼ਰੀਫ ਆਦਮੀ ਸਾਡੇ ਕੋਲ ਆ ਖਲੋਤਾ, ਉਸ ਕਿਹਾ,

'ਅਜ ਗੱਡੀ ਲੇਟ ਹੋ ਗਈ ਏ'

ਹਲਾ, ਲੇਟ ਗਈ ਏ'

'ਲੇਟੀ ਤਾਂ ਨਹੀਂ, ਬਾਬਾ ਜੀ, ਪਰ ਆਵੇਗੀ ਦੇਰ ਨਾਲ।'

ਪਰ ਇਤਨੇ ਨੂੰ ਗਡੀ ਦੀ ਘੰਟੀ ਹੋ ਗਈ, ਚਾਚਾ ਜੀ ਨੇ ਤਾਂ ਮੋਢੇ ਲਾਇਆ ਆਪਣਾ ਖੇਸ ਘੁਟ ਫੜਿਆ ਅਤੇ ਅਸੀਂ ਆਪਣ ਹਥ-ਬੈਗ ਚੁਕ ਖਲੋਤੇ, ਕਰਦਿਆਂ ਕਰਾਂਦਿਆਂ ਨੂੰ ਗਡੀ ਵੀ ਆਇ ਖਲੋਤੀ ਅਤੇ ਅਸੀਂ ਸਣੇ ਚਾਚਾਅਮ ਦੇ ਇਕ ਸੌ ਤੇ ਗਿਆਰਾਂ ਨੰਬਰ ਦੇ ਡਬੇ ਵਿਚ ਜਾਏ ਬੈਠੇ। ਗਡੀ ਟੁਰਨ ਦਾ ਵੇਲਾ ਹੋਇਆ ਤਾਂ ਪਤਾ ਨਹੀਂ ਕਿਉਂ ਤੇ ਕਿਉਂਕਰ ਹੋਇਆ ਖਪ ਖਪ ਮੋਏ ਸਿਆਣੇ।

ਚਾਚਾ ਜੀ ਨੂੰ ਜਿਵੇਂ ਯਾਦ ਆ ਗਿਆ ਜੁ ਟਾਂਗੇ ਵਾਲੇ ਨੇ ਚਵਾਨੀ ਵਿਚੋਂ ਚਾਰ ਪੈਸੇ ਨਹੀਂ ਸਨ ਮੋੜੇ। ਬਸ ਫੇਰ ਕੀ ਸੀ, 'ਮੈਂ ਹੋੜ ਰਹੀ, ਮੈਂ ਹਾੜ ਰਹੀ, ਤੂੰ ਰਾਜੇ ਬਾਗ ਨਾਂ ਜਾਂਈ ਵੇ ਬਟੇਰਿਆ' ਮੈਂ ਕਹਿੰਦਾ ਹੀ ਰਿਹਾ ਪਰ ਜਿਵੇਂ ਬਟੇਰੀ ਦੀ ਗਲ ਸੁਣੀ ਅਣ-ਸੁਣੀ ਕਰਕ ਬਟੇਰਾ ਉਡਾਰੀ ਮਾਰ ਗਿਆ ਸੀ ਤਿਵੇਂ ਹੀ ਭਤਰੀਏ ਦੇ ਕਹਿੰਦਿਆਂ ਕਹਾਂਦਿਆਂ, ਚਾਚਾ ਸਵਾਰੀਆਂ ਨਾਲ ਖਹਿੰਦਿਆਂ ਖਹਾਂਦਿਆਂ, ਕੁਝ ਢਹਿੰਦਿਆਂ, ਕੁਝ ਢਾਂਹਦਿਆਂ, ਐਹ ਜਾ, ਔਹ ਜਾ, ਗੇਟ ਵਿਚੋਂ ਦੀ ਸ਼ੜਪ ਦੇ ਕੇ ਬਾਹਰ ਨਿਕਲ ਦੌੜਿਆ। ਸਾਨੂੰ ਫਿਕਰ, ਬਈ ਕਿਵੇਂ ਬਣੂੰ, ਇਤਨੇ ਨੂੰ ਗਾਰਡ ਦੀ ਹਰੀ ਝੰਡੀ ਹਿਲਣ ਲਗ ਪਈ, ਉਧਰੋਂ ਝੰਡੀ ਹਿਲੇ ਤੇ ਏਧਰ ਸਾਡਾ ਦਿਲ, ਝੰਡੀ ਤਾਂ ਕੁਝ ਕੁ ਹਿਲ ਹਿਲਾ ਕੇ ਥੰਮ ਵੀ ਗਈ ਪਰ ਸਾਡਾ ਦਿਲ ਬਦਸਤੂਰ ਹਿਲਦਾ ਹੀ ਰਿਹਾ ਅਤੇ ਇਤਨੇ ਨੂੰ ਸਾਡੇ ਥਲਿਉਂ ਦੀ ਗੱਡੀ ਵੀ ਜੁ ਹਿਲਦੀ ਅਸੀਂ ਮਹਿਸੂਸੀ; ਫਿਰ ਤਾਂ ਜਨਾਬੇ

ਆਲੀ, ਪ੍ਰਮੇਸ਼ਵਰ ਤੁਹਾਡੀ ਉਮਰ ਵਧਾਵੇ, ਅਸੀਂ ਆਪ ਵੀ ਹਿਲੇ ਤੇ ਹਿਲਦੇ ਹਿਲਦੇ ਪਲੈਟਫਾਰਮ ਉਤੇ ਜਾ ਉਤਰੇ। ਅਸੀਂ ਆਪਣੀ ਹਾਲਤ ਤੇ ਕੁਝ ਕੁ ਵਿਚਾਰ ਅਜੇਂ ਸ਼ੁਰੂ ਹੀ ਕੀਤੀ ਸੀ ਜੋ ਚਾਚਾ ਜੀ ਵਾ ਵਰੋਲੇ ਵਾਂਗੂੰ ਉਡਦੇ ਉਡਦੇ ਫਾਟਕ ਵਿਚੋਂ ਦੀ ਨਿਕਲ ਗੱਡੀ ਦੇ ਸਾਹਮਣੇ ਡਬੇ ਵਿਚ ਜਾ ਧਮਕੇ, ਉਹਨਾਂ ਨੂੰ ਏਸ ਤਰ੍ਹਾਂ ਕਰਦਿਆਂ ਦੇਖ ਅਸਾਂ ਵੀ ਹਿੰਮਤ ਕੀਤੀ ਅਤੇ ਗਡੀ ਦਾ ਇਕ ਡੰਡਾ ਫੜ ਲਮਕ ਗਏ, ਪਰ ਜਿਵੇਂ ਕਿ ਸਾਡੇ ਮਸਤਕ ਵਿਚ ਏਵੇਂ ਹੀ ਅੰਕਿਤ ਸੀ, ਚਾਚਾ ਜੀ ਨੂੰ ਜੋ ਡਬੇ ਵਿਚ ਅਸੀਂ ਨਜ਼ਰ ਨਾ ਪਏ, ਉਹਨਾਂ ਦੇ ਮਾਨੋਂ ਹਥ ਪੈਰ ਹੀ ਫੁਲ ਗਏ, ਕਿਉਂ ਜੋ ਅਸਾਂ ਦੇਖਿਆ, ਹਿਲਦੀ ਗੱਡੀ ਵਿਚੋਂ ਉਹ ਇਉਂ ਦੀ ਛਾਲ ਮਾਰਕੇ ਬਾਹਰ ਆਏ ਜਿਵੇਂ ਕਿ ਪਿੰਜਰੇ ਵਿਚੋਂ ਦੀ ਚੂਹਾ ਬਾਹਰ ਫੁਦਕਦਾ ਹੈ ਪਰ ਇਤਨੇ ਨੂੰ ਹੀ ਜੁ ਚਾਚੇ ਹੋਰਾਂ ਸ ਨੂੰ ਆਪਣੇ ਸਾਹਮਣੇ ਦੇ ਡੰਡੇ ਨਾਲ ਲਮਕਦੇ ਜਾਂਦਾ ਵੇਖ ਪਾਇਆ ਤਾਂ ਉਹਨਾਂ ਦੇ ਪਿੰਡੇ ਵਿਚ ਵੀ ਜਾਨ ਆਈ ਅਤੇ ਉਹ ਵੀ ਲਗੇ ਸੌਂ ਗਜ਼ ਦੀ ਦੌੜ ਲਾਣ, ਪਰ ਠੀਕ ਏਸੇ ਸਮੇਂ, ਰਬ ਇਹਨਾਂ ਬਾਬੂਆਂ ਨਾਲ ਸਿਝੇ, ਭਲੇਮਾਣਸਾਂ ਨੂੰ ਕੰਮ ਨਹੀਂ ਤਾਂ ਘੜੰਮ ਹੀ ਸਹੀ, ਇਕ ਰੇਲ ਬਾਬੂ ਨੇ ਅਗਾਂਹ ਹੋਕੇ ਚਾਚਾ ਜੀ ਨੂੰ ਲੱਕੋਂ ਚਾ ਫੜਿਆ ਅਤੇ ਬੇਬਸ ਹੋਏ ਲਗੇ ਚਾਚਾ ਜੀ ਹਥ ਹਵਾ ਨੂੰ ਤੇ ਪੈਰ ਜ਼ਮੀਨ ਤੇ ਮਾਰਨ, ਪਰ ਭਾਈ ਸਾਹਿਬ ਕੀ ਬਣਦਾ ਸੀ, ਕਿਸਮਤ ਅੱਗੇ ਕੀ ਚਾਰਾ ਤੇ ਕੀ ਭੂਸਾ, ਅਸੀਂ ਵੀ ਗੱਡੀ ਨੂੰ ਅਲਵਿਦਾ ਕਹੀ ਅਤੇ ਆਪਣੇ ਚਾਚਾ ਜੀ ਕੋਲ ਆ ਖੜੋਤੇ ਅਤੇ ਕੁਝ ਕੁ ਸਮਾਂ ਮਗਰੋਂ ਸਾਡੀ ਇਹ ਮਾਤਮੀ ਜੋੜੀ, ਲੱਤਾਂ ਧਰੂਹੀ, ਮੇਲਿਉਂ ਮੁੜਦੀ ਬੁਢੀ ਵਾਂਗ ਹੌਲੀ ਹੌਲੀ ਘਰ ਜਾ

ਅਪੜੀ ਅਤੇ ਅਗਾੜੀ ਅੰਦਰ ਵੜਦਿਆਂ ਹੀ ਸਾਡੀ ਲੋਕਲ ਸੈਲਫ ਗੌਰਮਿੰਟ ਵਲੋਂ ਮੁੰਦਰਜਾ ਜ਼ੈਲ ਮਾਨ ਪੱਤਰ ਸਾਡੀ ਅਤੇ ਸਾਡੇ ਚਾਚਾ ਜੀ ਦੀ ਸੇਵਾ ਵਿਚ ਜ਼ੋਰ, ਜ਼ਬਰ ਅਤੇ ਪੇਸ਼ ਕੀਤਾ ਗਿਆ ।

ਰੇਲ ਗਈ, ਪੈਸੇ ਭੀ ਗੁਆਏ
ਬੁਧੂ ਮੀਆਂ ਘਰ ਕੋ ਆਏ
'ਮਾਂ ਵਾਰੀ ਏ, ਜੰਟਰਮੈਨੋ'
ਸਾਡੀ ਵਹੁਟੀ ਕਿਹਾ ਸੁਣਾਏ
ਮੈਂ ਕੀ ਕਰਦਾ ਮੇਰੀ ਨਾਰੋ
ਇਹ ਚਾਚੇ ਸ਼ਾਮੂ ਦੇ ਕਾਰੇ
ਨਾ ਇਹ ਮਰੇ ਨਾ ਮੰਜਾ ਦੇਵੇ
ਹੀਲੇ ਕਰ ਕਰ ਅਸੀਂ ਤਾਂ ਹਾਰੇ ।
ਚਾਚਾ ਜੀ, ਪਰ ਓਸੇ ਕਾਲ
ਬੋਲ ਪਿਆ, ਨਾਲੋ ਹੀ ਨਾਲ
ਮੰਜੇ ਦੀ ਨਾ ਲੋੜ ਵੇ ਹੀਰਿਆ
ਮੈਂ ਸੌਂ ਜਾਊਂ, ਤੇਰੇ ਨਾਲ ।

ਖੈਰ ਏਸ ਸੁਆਗਤ ਨੇ ਸਾਡੇ ਮੂੰਹਾਂ ਤੇ ਸੋਨੇ ਤੇ ਸੁਹਾਗੇ ਦਾ ਕੰਮ ਕੀਤਾ, ਅਤੇ ਅਸੀਂ ਅਗਲੀ ਭਲਕ ਦੀ ਤਿਆਰੀ ਉਸੇ ਵਕਤ ਤੋਂ ਹੀ ਅਰੰਭ ਦਿਤੀ। ਲਉ ਫੇਰ ਅਗਲੀ ਭਲਕ ਦੀ ਤੁਹਾਡੇ ਨਾਲ ਅਗਲੇਰੀ ਭਲਕ ਨੂੰ ।



## ੧੦

# ਚਾਚਾ ਜੀ ਦੇ ਸ਼ਗਨ

ਚਾਅ ਮੁਕਲਾਵੇ ਦਾ ਗੱਡੀ ਚੜ੍ਹਦੀ...... ਅਸੀਂ ਤਾਂ ਅਗਾਲੀਂ ਭੁਲਕੇ ਏਸੇ ਕਾਰਨ ਸਵੇਰਾਂ ਹੀ ਉਠ ਬੈਠੇ ਪਰ ਚਾਚਾ ਸ਼ਾਮ ਸਿੰਘ ਜੀ ਮੁਰਖਿੰਦਰ ਬਹਾਦਰ ਸਨ ਜੋ ਅਜੇਂ ਵੀ ਆਪਣੀ ਅਫ਼ਲਾਤੂਨੀ ਵਿਚ ਲਿਪਟੇ ਲਿਪਟਾਏ, ਸਿਰ ਗੋਡਿਆਂ ਵਿਚ ਅਤੇ ਗੋਡੇ ਢਿਡ ਵਿਚ ਫਸਾਏ ਠੀਕ ਏਸ ਤਰ੍ਹਾਂ ਨੀਂਦਰ ਕਰ ਰਹੇ ਸਨ, ਜਿਵੇਂ ਜਾਣੀਦਾ ਹੋਵੇ ਨ ਹੋਵੇ, ਉਹਨਾਂ ਦੇ ਬਜ਼ੁਰਗਾਂ ਦੇ ਬਜ਼ੁਰਗ ਅਤੇ ਇਹਨਾਂ ਬਜ਼ੁਰਗਾਂ ਦੇ ਵੀ ਬਜ਼ੁਰਗਾਂ ਵਿਚੋਂ ਕਿਸੇ ਬਜ਼ੁਰਗ ਦੀ ਪੀੜ੍ਹੀ ਕਿਸੇ ਕੱਛੂ ਕੁੰਮੇ ਦੇ ਪੀਹੜੇ ਨਾਲ ਮੇਲ ਖਾਈ ਹੋਈ ਸੀ – ਭਾਵੇਂ ਨਾਨਾ ਪਰਕਾਰ ਦੀ ਸਾਰੀ ਕੋਸ਼ਿਸ਼ ਦੇ ਬਾਵਜੂਦ ਵੀ ਅਸੀਂ ਅਜ ਦਿਨ ਤੋੜੀ ਇਹ ਨਹੀਂ ਜਾਣ ਸਕੇ, ਜੁ ਉਹ ਮੇਲ ਕੋਈ ਬੰਬਈ ਮੇਲ ਸੀ ਜਾਂ ਕੋਈ ਪੰਜਾਬ ਮੇਲ ਜਾਂ ਕਿ ਉਹ ਮੇਲ ਉਂਝ ਹੀ ਕਿਸੇ ਸ਼ਾਦੀ ਦਾ ਮੇਲ ਸੀ ਜਾਂ

ਏਵੇਂ ਰਾਹ ਜਾਂਦੀ ਮੇਲ ਮੁਲਾਕਾਤ ਹੀ ਸੀ, ਜਾਂ ਕਿ ਕਿਸੇ ਮੁਕਾਬਲੇ ਦਾ ਮੇਲ ਸੀ, ਜਾਂ ਫਿਰ ਉਹ ਕੋਈ ਸਾਲਾਨਾ ਜੋੜ ਮੇਲ ਹੀ ਸੀ, ਪਰ ਸਾਨੂੰ ਇਤਨਾ ਕੁ ਜ਼ਰੂਰ ਯਕੀਨ ਹੋ ਗਿਆ ਏ ਜੁ ਉਹ ਮੇਲ ਜ਼ਰੂਰ ਸੀ ਕਿ ਜਿਸ ਮੇਲ ਦੀ ਮਿਲਨੀ ਨਲ ਸਾਡੇ ਚਾਚਾ ਜੀ ਦੀ ਬੰਸਾਵਲੀ ਅਰੰਭ ਹੋਈ, ਯਾਨੀ ਕਰ ਕਰ ਕੇ ਯੇ ਅਦਭੁਤ ਕਥਾ ਬਾਚਨੇ ਕਾ ਪਰਯੋਜਨ ਆਦਰਨੀਯ ਸਭਾ ਪਤੀ ਵਾ ਪਰਤਿਸ਼ਠਤ ਸਜਣੋ ਕਿਨਤੂੰ ਯਿਹੀ ਹੈ ਕਿ ਜਿਸ ਤਰਹ ਕਿਸੀ ਵਸਤੂ ਸੇ ਭੈਤੀਤ ਹੂਆ ਕੋਈ ਕਛੂ ਕੁੰਮਾ ਅਪਣੀ ਗਰਦਨ ਆਪਣੇ ਪੇਟ ਮੇਂ ਸੁਕੇੜ ਲੇਤਾ ਹੈ, ਠੀਕ ਉਸੀ ਪਰਕਾਰ ਸੇ ਹਮਾਰੇ ਚਾਚਾ ਜੀ ਭੀ ਉਸ ਸਮੇਂ ਕੁਛ ਇਸੀ ਤਰਹ ਸੋਏ ਪੜੇ ਥੇ ਕਿ ਮਾਨੋਂ ਵਹ ਕਿਸੀ ਕੱਛੂ ਕੇ ਕਰੀਬੀ ਸੰਬੰਧੀਓਂ ਮੇਂ ਸੇ ਥੇ......''

ਗੋਲ ਗੁੱਛਾ ਪਏ ਹੋਏ ਚਾਚਾ ਜੀ ਨੂੰ ਉਸ ਦਿਨ ਅਸੀਂ ਬਥੇਰੀਆਂ ਹੀ ਵਾਜਾਂ ਮਾਰੀਆਂ, ਪਰ ਉਸ ਜਣਿਆਂ ਵੀ ਹਿਕ ਨਾ ਲਗੀ ਅਤੇ ਉਹ ਗੋਲ ਮੋਲ, ਅਹਿਲ, ਅਵਾਕ ਅਤੇ ਅਡੋਲ, ਢੋਲ ਦੇ ਢੋਲ, ਉੱਝ ਦੇ ਉੱਝ ਹੀ ਪਏ ਰਹੇ, ਜਦੋਂ ਸਾਡੀਆਂ ਇਹ ਅਤੇ ਕਈ ਕੁ ਹੋਰ ਤਜਵੀਜ਼ਾਂ ਸਰ ਕ੍ਰਿਪਸ ਦੀਆਂ ਤਜਵੀਜ਼ਾਂ ਵਾਂਗ ਵਿਅਰਥ ਸਾਬਤ ਹੋਈਆਂ ਤਾਂ ਅਸਾਂ ਚਾਚਾ ਜੀ ਦੀ ਅਫ਼ਲਾਤੂਨੀ ਹੀ ਘਸੀਟ ਲਾਹੀ, ਪਰ ਚਾਚਾ ਜੀ ਸਨ ਜੁ ਫੇਰ ਵੀ ਉਸੇ ਤਰ੍ਹਾਂ ਹੀ ਪਏ ਰੁਹੇ। ਮਗਰੋਂ ਦੀ ਜਦੋਂ ਅਸਾਂ ਚਾਚਾ ਜੀ ਨੂੰ ਫੇਰ ਕੁਝ ਬਾਹੋਂ ਝੰਜੋੜਿਆ ਤੇ ਲਤੋਂ ਮਰੋੜਿਆ ਤੇ ਤਾਂ ਕਿਧਰੇ ਚਾਚਾ ਜੀ ਦੇ ਸਵਾਸ ਮੁੜੇ ਅਤੇ ਉਹ ਉਠ ਕੇ

ਬੈਠੇ ਹੋਏ। ਅਜੇ ਚਾਚਾ ਜੀ ਆਪਣਾ ਜੂੜਾ ਲਪੇਟਦੇ, ਮੂੰਹ ਅਖਾਂ ਮਲੀਂਦੇ ਰਤਾ ਕੁ ਸਵਧਾਨ ਹੋਏ ਹੀ ਸਨ ਜੁ ਅਸੀਂ ਉਹਨਾਂ ਦੀ ਮੂੰਹ-ਧੁਆਈ ਲਈ ਪਾਣੀ ਦੀ ਇਕ ਚਿਲਮਚੀ ਭਰ ਲਿਆ ਏ

'ਚਾਚਾ ਜੀ, ਮੂੰਹ ਵੀ ਮਾਂਜ ਲਵੋ।'

'ਕੀ ਕਿਹਾ ਈ, ਮੂੰਹ ਮਾਂਜ ਲਵਾਂ!'

ਤੇ ਹੋਰ ਨਾਲੇ, ਅਖਾਂ ਦੀ ਗਿਡ ਵੀ ਲਾਹ ਲਵੋ।'

'ਗਿੱਡ!'

'ਆਹੋ ਜੀ, ਗਿਡ।'

ਪਰ ਚਾਚਾ ਜੀ ਨੇ ਅਜ ਕਲ ਦੇ ਜੈਂਟਰਮੈਨਾਂ ਦਾ ਫੈਸ਼ਨ ਵੇਖਿਆ ਹੋਇਆ ਸੀ, ਉਹ ਅਜਿਹੀ ਗੰਦੀ ਗਲ ਕਿਵੇਂ ਕਰਦੇ, ਉਹਨਾਂ ਕੇਵਲ ਦੋ ਚਾਰ ਵੇਰੀ ਹਥ ਫੇਰ ਕੇ ਆਪਣੇ ਮੂੰਹ ਦੀ ਸੁਕ-ਮੰਜਾਈ ਕਰ ਲਈ ਅਤੇ ਮਗਰੋਂ ਸਿਰ ਤੇ ਪਗੜ ਵੀ ਲਪੇਟ ਧਰਿਆ।

'ਤਿਆਰ ਓ, ਚਾਚਾ ਜੀ।'

'ਕੁਲਬਿਲ।'

'ਫੇਰ ਚਾਲੇ ਪਾਈਏ।'

'ਪਾਓ'

ਪਰ ਰਬ ਦੇ ਰੰਗ ਬੜੇ ਨਿਆਰੇ ਨੇ, ਉਹਦਾ ਭੇਤ ਕੋਈ ਨਹੀਂ ਪਾ ਸਕਿਆ, ਏਸ ਕੰਮ ਵਿਚ ਤਾਂ ਹਿਟਲਰ ਦਾ ਹਿਮਲਰ ਵੀ ਫੇਹਲ ਹੋਇਆ ਹੈ – ਸੰਤਾਂ, ਸਾਇੰਸਦਾਨਾਂ, ਦੇਵਤਿਆਂ ਤੇ ਸ਼ੈਤਾਨਾਂ ਦੀ ਤਾਂ ਵਟੀ ਦੀ ਹੀ ਕੀ ਹੈ – ਸਾਡੇ ਚਾਚਾ ਜੀ ਭਾਵੇਂ ਵਹਿਮੀ ਨਹੀਂ ਸਨ ਅਤੇ ਵਸ ਲਗਦੇ ਵਹਿਮ ਦੇ ਨੇੜੇ ਵੀ ਨਾਂ ਸੁ ਜਾਂਦੇ ਪਰ ਫੇਰ ਵੀ, ਪਾਠਕ ਜੀ ਤੁਸੀਂ ਸਿਆਣੇ ਹੋ, ਆਦਮੀ

ਵਹਿਮ ਕਰ ਹੀ ਲੈਂਦਾ ਹੈ ਅਤੇ ਸਾਡੇ ਚਾਚਾ ਜੀ ਕਿਹੜਾ ਗੱਪੋ ਸਨ ਜੋ ਵਹਮ ਨਾ ਕਰਦੇ, ਉਹ ਵੀ ਆਦਮੀ ਸਨ ਤੇ ਉਹਨਾਂ ਦੇ ਵੀ ਵਹਿਮ ਸਨ – ਮਾੜੇ ਵਹਿਮਾਂ ਵਿਚੋਂ ਚਾਚੇ ਜੀ ਦੇ ਨੇਕ ਖਿਆਲ ਅਨੁਸਾਰ, ਉਬਾਸੀ, ਨਿਛ, ਹਿਜਕੀ, ਅਤੇ ਡਕਾਰ ਸਭ ਤੋਂ ਮਾੜੇ ਵਹਿਮ ਸਨ।

ਏਸ ਤੋਂ ਉਤਰ ਕੇ ਰੋਟੀ ਖਾਂਦਿਆਂ ਬਾਬੇ ਦੀ ਦਾੜ੍ਹੀ ਦਾ ਹਿਲਣਾਂ, ਇਕ ਜੁੱਤੀ ਦਾ ਦੂਜੀ ਉਤੇ ਚੜ੍ਹ ਜਾਣਾ, ਅਖ ਦਾ ਰੜਕਣਾ, ਬਿਜਲੀ ਦਾ ਕੜਕਣਾ, ਪਾਧੇ ਦਾ ਬੜਕਣਾ, ਭਿਤਾਂ ਦਾ ਜੜਕਣਾ, ਪਤੀਲੇ ਦਾ ਖੜਕਣਾ, ਦਾਲ ਦਾ ਤੜਕਣਾ, ਦੇਗਚੀ ਦਾ ਗੜਕਣਾ, ਘੋੜੇ ਦਾ ਅੜਕਣਾ, ਮੁਟਿਆਰ ਦਾ ਮੜਕਣਾ, ਮਸਾਲੇ ਦਾ ਤੜਕਣਾ, ਅਤੇ ਜੁਆਨ ਸੁਨਿਆਰੀ ਦਾ ਸਰੇ ਬਜ਼ਾਰ ਨਕ ਸੁਣਕਣਾ ਇਹ ਸਾਰੀਆਂ ਜਾਂ ਇਹਨਾਂ ਵਿਚੋਂ ਕਿਸੇ ਇਕ ਦਾ ਵੀ ਹੋ ਜਾਣਾ ਚਾਚਾ ਜੀ ਲਈ ਭੈੜੇ ਸ਼ਗਨਾਂ ਦਾ ਸੂਚਕ ਸੀ ਅਤੇ ਫੇਰ ਉਹ ਕਿਸੇ ਕੰਮ ਲਈ ਵੀ ਘਰੋਂ ਨਾ ਸੁ ਨਿਕਲਦੇ, ਪਰ ਇਹਦੇ ਨਾਲ ਨਾਲ ਚਾਚਾ ਜੀ ਨੇ ਚੰਗੇ ਸ਼ਗਨ ਵੀ ਮਿਥੇ ਹੋਏ ਸਨ, ਮਿਸਾਲ ਲਈ ਉਹ ਸਵੇਰੇ ਨਰਨੇ ਕਾਲਜੇ ਚੂਹੜੀ ਨੂੰ ਟਕਰਣਾ ਬੜਾ ਨੇਕ ਸਮਝਦੇ ਸਨ, ਏਸੇ ਤਰ੍ਹਾਂ ਰਾਤ ਨੂੰ ਸ਼ੀਸ਼ੇ ਵਿਚ ਆਪਣਾ ਮੂੰਹ ਵੇਖਣਾ, ਮਿਟੀ ਵਿਚ ਚਿੜੀ ਦੇ ਨਹਾਉਣ ਨੂੰ, ਕਾਂ ਦੀ ਠੂੰਗ, ਗਧੇ ਦੀ ਹਿਣਕ, ਗਿਦੜ ਦੀ ਅਊਂ ਅਊਂ ਤੇ ਕਤੂਰੇ ਦੀ ਟਊਂ ਟਊਂ ਨੂੰ ਦੀਵੇ ਦੀ ਲਾਟ ਦੇ ਹਿਲਣ ਨੂੰ, ਅਤੇ ਤੁਰਦਿਆਂ ਜੁੱਤੀ ਦੇ ਚੀਕਣ ਨੂੰ ਬੜਾ ਨੇਕ ਖਿਆਲ ਕਰਦੇ ਸਨ, ਪਰ ਉਸ ਦਿਨ ਹੋਣੀ ਜੋ ਇਵੇਂ ਹੀ ਸੀ, ਨਾ ਹੀ ਤਾਂ ਸਾਡੇ ਚਾਚਾ ਜੀ ਨੂੰ ਦੇਖ ਕੇ ਕੋਈ ਕੁੱਤਾ ਹੀ ਟੌਂਕਿਆ ਅਤੇ ਨਾ ਕਿਸੇ ਕਾਗ ਨੇ ਹੀ ਠੂੰਗ

ਮਾਰੀ, ਪਰ ਹਾਂ, ਭੈੜੇ ਸ਼ਗਨਾਂ ਵਿਚੋਂ ਮੇਰੀ ਧੀ ਖਸਮਾਂਖਾਣੋ ਨੇ ਠੀਕ ਜਿਸ ਵੇਲੇ ਚਾਚਾ ਜੀ ਤੁਰਨ ਲਗੇ ਉਸੇ ਵੇਲੇ ਨਕ ਵਿਚੋਂ ਇਕ ਨਿਛ ਕਢ ਕੇ ਜ਼ੋਰ ਦੀ ਦੇ ਮਾਰੀ, ਬਸ ਫੇਰ ਕੀ ਸੀ, ਚਾਚਾ ਜੀ ਜਿਥੇ ਦੇ ਸਨ, ਉਥੇ ਖੜੇ ਦੇ ਖੜੇ ਹੀ ਰਹਿ ਗਏ। ਅਸਾਂ ਬਥੇਰਾ ਹੀ ਕਿਹਾ, ਵਧ ਵਧ ਕੇ ਕਿਹਾ, ਹਟ ਹਟ ਕੇ ਕਿਹਾ, ਗਲ ਕੀ, ਕਿਹਾ ਹੀ ਕਿਹਾ, ਤੇ ਕਹਿੰਦੇ ਹੀ ਗਏ ਪਰ ਚਾਚਾ ਜੀ ਨੇ ਸਾਡੀ ਨਹੀਂ ਸੁਣੀ ਸਭ ਅਣਸੁਣੀ ਕਰ ਦਿਤੀ ਅਤੇ ਅਖੀਰ ਨੂੰ ਸਾਨੂੰ ਵੀ ਅਪਣਾ ਟੂਰ ਪੋਲੋਗਰਾਮ ਮੁਲਤਵੀ ਕਰਨਾ ਪਿਆ।

ਅਸੀਂ ਅਜੇ ਇਲਤਵਾ ਦਾ ਐਲਾਨ ਕਰਨ ਹੀ ਵਾਲੇ ਸਾਂ ਜੋ ਸਾਨੂੰ ਆਪਣੇ ਬੂਹਿਉਂ ਬਾਹਰ ਡੌਂਡੀ ਦੋਏ ਦੋਏ ਹਥੀਂ ਪਿਟਦੀ ਸੁਣਾਈ ਦੇ ਗਈ।

## ਡੌਂਡੀ

ਸੁਨੀਏ ਜਨਾਬਿ ਵਾਲਾ, ਕਿਆ ਕਹਿਤਾ ਹੈ ਮੁਨਾਦੀ ਵਾਲਾ, ਕਸਬੇ ਕਿ ਕੁਲ ਸਾਇਬਾਨ, ਮਹਿ ਤੰਬੋਟੀਆਨ ਵਾ ਕਨਾਤਾਨ ਮਤਲਾ ਰਹੇ ਕਿ ਆਜ ਰਾਤ ਕੋ ਬਹੁਕਮ ਸਰਕਾਰ ਦੌਲਤ ਮਦਾਰ ਹਰ ਇਕ ਕੋ ਨੌਣੇਂ ਪੌਂ ਵਜੇ ਅਪਣਾਂ ਅਪਣਾਂ ਦੀਵਾ ਬਤੀ ਦੀਵਾ ਤੇਤੋ ਕਰ ਦੇਨਾ ਹੋਗਾ, ਯਨੀ ਸ਼ਹਿਰ ਕੇ ਸਭ

ਮੁਸਮੀਆਨ ਵਾ ਮੁਸਮਾਤਾਨ ਕੋ ਚਾਹੀਏ ਕਿ ਜਬ ਸਰਕਾਰ ਕਾ ਘੜਿਆਲ ਖੜਕੇ ਤੋ ਕੁਲ ਚਰਾਗ ਦੀਨ ਆਪਣੇ ਆਪਣੇ ਚਰਾਗ ਦੀਵੇ ਰਾਮ ਅਪਣੇ ਅਪਣੇ ਦੀਵੇ ਔਰ ਭਾਈ ਲਾਲਟੈਣ ਸਿੰਘ ਆਪਣੀ ਆਪਣੀ ਲਾਲਟੈਣੇਂ ਗੁਲ ਕਰ ਲੈਂ, ਅਗਰਚਿ ਕੋਈ ਮਗਰਚਿ ਚੁਨਾਂਚਿ ਅਸਾ ਨਹੀਂ ਕ਼ਰੇਗਾ ਤੋ ਯਾਦ ਰਹੇ ਕਿ ਸਰਕਾਰ ਕਸੂਰਵਾਰ ਕੋ ਬੜੇ ਲਾਟ ਔਰ ਛੋਟੇ ਲਾਟ ਤੋਂ ਕਿਆ ਸੀਧਾ ਹੀ ਹਵਾਲਾਟ ਕਰ ਦੇਗੀ।

ਡੌਂਡੀ ਤਾਂ ਪਿਟਦੀ ਪਿਟਦੀ ਅਗਲੇ ਬਾਜ਼ਾਰ ਤੁਰ ਗਈ ਪਰ ਚਾਚਾ ਜੀ ਸਾਡੇ ਖਹਿੜੇ ਪੈ ਗਏ।

'ਇਹ ਕੀ ਹੋਏਗਾ, ਬੱਚੂ ਹੀਰਿਆ ?'

'ਇਹ ਬਲੈਕ ਆਊਟ ਏ'

'ਉਹ ਕੀ ਹੋਇਆ ?'

'ਸਾਰੇ ਸ਼ਹਿਰ ਵਿਚ ਹਨੇਰਾ ਹੋਊ'

'ਪਰ ਕਿਉਂ ?

'ਜੀ, ਏਵੇਂ ਜੀਉ'

'ਇਹ ਕੀ'

'ਏਕੀ ਮੇਕੀ, ਢੇਕੀ'

'ਕੋਈ ਗਲ ਵੀ ਕਰੋ ਆਂ'

'ਤੇ ਇਹ ਗਲਾਂ ਨਹੀਂ'

'ਕੋਈ ਮੂੰਹ ਲਗਦੀ ਕਰਕੇ'

'ਮੂੰਹ ਲਗਦੀ ਸੁਣਨੀ ਜੇ ਤਾਂ ਪਹਿਲਾਂ ਆਪਣਾ ਮੂੰਹ ਤਾਂ ਵੇਖੋ ।'

ਚਾਚਾ ਜੀ ਤਾਂ ਸ਼ੀਸ਼ੇ ਵਿਚ ਆਪਣਾ ਮੂੰਹ ਵੇਖਣ ਲਗ ਪਏ, ਪਰ ਸਾਨੂੰ ਯਾਦ ਆ ਗਿਆ ਜੋ ਅਸੀਂ ਚਾਚਾ ਜੀ ਦੀਆਂ ਤੁਹਾਨੂੰ ਗਲਾਂ ਬਹੁਤੇਰੀਆਂ ਸੁਣਾਈਆਂ ਹਨ ਪਰ ਅਸਾਂ ਤੁਹਾਨੂੰ ਉਹਨਾਂ ਦੇ ਦਰਸ਼ਨ ਨਹੀਂ ਪਵਾਏ, ਸੁ ਹੁਣ ਚਾਚਾ ਜੀ ਦੇ ਸ਼ਾਖ਼ਸ਼ਾਤ ਦਰਸ਼ਨਾਂ ਲਈ ਤਿਆਰ ਰਹਿਣਾ ਹੁਣ ਬਾਈ ਬਾਈ ਤੇ ਤੇਈ ਤੇਈ ਵੀ ।'



## ੧੧

# ਚਾਚਾ ਜੀ ਦਾ ਵਿਆਹ

ਤੁਸੀਂ ਤਾਂ ਮਾਈ ਭਾਈ ਮੇਰੇ ਪਿਆਰਿਉ, ਭਾਵੇਂ ਦੀ, ਤਿਆਰ ਬਰ ਤਿਆਰ, ਘੋੜ-ਸੁਵਾਰ, ਚੁੰਨੀਆਂ [illegible]ੁਣ ਤੇ ਮੁਛਹਿਰੇ ਤਾੜ ਹੁੰਮ ਹੁਮਾਕੇ ਆਏ ਹੋਣੇ ਓ' ਬਈ ਚਲੋ ਚਾਚਾ ਸ਼ਾਮ ਸਿੰਘ ਜੀ ਮਹਾਰਾਜ ਦੇ ਪਰਤੱਖ ਦਰਸ਼ਨਾਂ ਦਾ ਹੀ ਲਾਹ ਲਈਏ, ਪਰੰਤੂ ਸਾਨੂੰ ਹਾਰਦਿਕ ਅਫਸੋਸ ਹੈ, ਮਿਤਰ ਜੀ, ਟੁਟੇ ਪੁਰਾਣੇ ਛਿਤਰ ਜੀ, ਨੀਮ ਬਟੇਰ, ਨੀਮ ਤਿਤਰ ਜੀ ਜੁ ਔਖੇ ਸਮੇਂ ਹੋਣ ਕਰ ਕੇ ਹੋਰ ਹੋਰ ਮਿਰਚ ਮਸਾਲੇ ਵਾਂਗ ਸਾਡੇ ਚਾਚਾ ਜੀ ਦੇ ਦਰਸ਼ਨਾਂ ਤੇ ਭੀ ਕੰਟਰੋਲ ਹੋ ਗਿਆ ਹੈ ਅਤੇ ਅਸੀਂ ਕਈ ਪਰਕਾਰ ਦੀ ਕੋਸ਼ਸ਼ਾਂ ਦੇ ਬਾਵਜੂਦ ਭੀ ਇਹਨਾਂ ਨੂੰ ਸਪਲਾਈ ਨਹੀਂ ਕਰ ਸਕੇ ਅਤੇ ਜੇ ਸਮੇਂ ਦੀ ਰਫਤਾਰ ਦੁਨੀਆਂ ਨੂੰ ਏਸੇ ਤਰ੍ਹਾਂ ਹੀ ਗੇੜੇ ਦੇਂਦੀ ਰਹੀ ਤਾਂ ਸਾਨੂੰ ਡਰ ਹੈ ਕਿ ਪਾਠਕ ਜੀ, ਜੁ

ਚਾਚਾ ਜੀ ਦੇ ਅਮੋਲਕ ਦਰਸ਼ਨਾਂ ਲਈ ਸ਼ਾਇਦ ਤੁਹਾਨੂੰ ਇਤਨਾ ਕੁ ਹੀ ਸਮਾਂ ਉਡੀਕਦੇ ਰਹਿਣਾ ਪਵੇ ਕਿ ਜਿੰਨਾ ਕੁ ਸਮਾਂ ਹਿਟਲਰ ਨੂੰ ਮਾਸਕੋ ਦੇ ਦਰਸ਼ਨਾਂ ਲਈ ਉਡੀਕਦੇ ਰਹਿਣਾ ਪਿਆ ਸੀ ।

ਖੈਰ ਚਾਚਾ ਜੀ ਦੇ ਅਮੋਲਕ ਦਰਸ਼ਨ ਤਾਂ ਜਿਵੇਂ ਕਿ ਆਣ ਕਰ ਕਰ ਕੇ ਇਸ ਕੇ ਬੀਚ ਮੇਂ ਅਸੀਂ ਉਪਰ ਅੰਕਿਤ ਕਰ ਆਏ ਹਾਂ, ਅਸੀਂ ਤੁਹਾਨੂੰ ਇਹਨਾਂ ਹਾਲਤਾਂ ਅੰਦਰ ਸ਼ਾਇਦ ਹੀ ਸਪਲਾਈ ਕਰ ਸਕੀਏ, ਪਰ ਹਾਂ ਇਹ ਅਸਾਂ ਜ਼ਰੂਰ ਕਰ ਸਕਦੇ ਹਾਂ ਜੁ ਚਾਚਾ ਜੀ ਦੇ ਦਰਸ਼ਨਾਂ ਦੀ ਬਜਾਏ ਅਸੀਂ ਤੁਹਾਨੂੰ ਚਾਚੋ ਜੀ ਦੇ ਦਰਸ਼ਨ ਕਰਵਾ ਦਈਏ। ਇਹਦੇ ਵਿਚ ਸ਼ਕ ਨਹੀਂ ਜੁ ਕੇਰਾਂ ਤਾਂ ਤੁਸੀਂ ਜ਼ਰੂਰ ਈਓ ਹਰਿਆਨ ਹੋਵੋਗੇ ਭਈ ਰੰਨ ਤਾਂ ਚਾਚਾ ਜੀ ਦੇ ਪਿਉ ਦੇ ਘਰ ਵੀ ਨਹੀਂ ਸੀ ਤੇ ਚਾਚਾ ਜੀ ਦੇ ਘਰ ਕਿਥੋਂ ਆਈ। ਪਰ ਸਚ ਜਾਣੀਓ! ਮਿਤਰ ਜੀ, ਸਾਨੂੰ ਤੁਹਾਡੀਓ ਕਸਮ, ਅਸੀਂ ਤੁਹਾਨੂੰ ਅਪਣੀ ਅੰਦਰੂਨੀ ਵਾਕਫੀ ਦੇ ਜ਼ੋਰ ਤੇ ਇਹ ਹਲਫੀਆ ਕਹਿਣ ਦਾ ਦਾਹਵਾ ਕਰਦੇ ਹਾਂ ਜੋ ਚਾਚਾ ਜੀ ਦੇ ਘਰ ਵੀ ਇਕ ਸਚ ਮੁਚਲੀ ਨਾਰ, ਸਿਕੇ ਬੰਦ, ਤਵੇ ਮਾਰਕਾ ਤੀਵੀਂ ਸੀ, ਤੀਵੀਂ ਵੀ ਕਾਹਦੀ, ਔਰਤ ਸੀ ਔਰਤ, ਜਨਾਬੇ ਵਾਲਾ ! ਪਰ ਤੁਸੀਂ ਪੁਛੋਗੇ ਜੋ ਤੀਵੀ ਔਰਤ ਵਿੱਚ ਕੀ ਫਰਕ ! ਅਤੇ ਅਸੀਂ ਕਹਾਂਗੇ-ਬੇਸ਼ਕ, ਇਤਬਾਰ ਨਹੀਂ ਤਾਂ ਈ. ਪੀ. ਆਰ ਦੇ ਰੇਲਵਾਈ ਮਹਿਕਮੇ ਵਲੋਂ ਗਡੀਆਂ ਉਤੇ ਲਿਖੇ ਲਫ਼ਜ਼ਾਂ ਵਲ ਧਿਆਨ ਦਿਓ ! ਤੁਹਾਨੂੰ ਆਪੇ ਸਮਝ ਪੈ ਜਾਊ। ਇਹ ਰੇਲਵਾਈ ਵਾਲੇ ਭੀ ਖੜੇ ਕੋਈ

ਦੇ ਹੁੰਦੇ ਹਨ ਅਤੇ ਇਹ ਉਨ੍ਹਾਂ ਦੀ ਇਕ ਖਾਸੀ ਪੁਰਾਣੀ ਕਾਢ ਹੈ। ਜਿਹੜੀਆਂ ਤਾਂ ਨੰਬਰ ਅਵਲ ਅਤੇ ਦੋਇਮ ਦਟਜੇ ਵਿਚ ਸਫਰ ਕਰਨ ਉਹਨਾਂ ਨੂੰ ਤਾਂ ਇਹ ਕਹਿੰਦੇ ਨੇਂ ਲੇਡੀਜ਼ (ਇਸਤਰੀਆਂ), ਜਿਹੜੀਆਂ ਦਰਮਿਆਨੇ ਦਰਜੇ ਵਿਚ ਸਵਾਰ ਹੋਣ, ਉਹਨਾਂ ਨੂੰ ਆਖਦੇ ਨੇ ਫ਼ੀਮੇਲਜ਼ (ਜ਼ਨਾ-ਨੀਆਂ) ਅਤੇ ਤੀਜੇ ਦਰਜੇ ਵਿਚ ਸਫਰ ਕਟਨ ਵਾਲੀਆਂ ਨੂੰ ਇਹ ਸਦਦੇ ਨੇ ਵੋਮਿਨ (ਤੀਵੀਂਆਂ); ਪਰ ਸਾਡੀ ਚਾਚੋ ਤਾਂ ਸੀਓ ਚੌਥੇ ਦਰਜੇ ਦੀ ਪੈਦਲ ਸਵਾਰ ਯਾਨੀ ਕਿ ਨਾ ਤਾਂ ਸੀ ਉਹ ਇਸਤਰੀ, ਨਾਹੀਂਓ ਸੀ ਉਹ ਜ਼ਨਾਨੀ, ਅਤੇ ਨਾ ਹੀ ਸੀ ਉਹ ਤੀਵੀਂ। ਉਹ ਤ ਸੀ ਤਾਂ ਸੀ ਕੇਵਲ ਇਕ ਔਰਤ।

ਪਰ ਖਿਮਾਂ ਕਰਨਾ, ਇਹ ਤਾਂ ਰਾਹ ਲਗਦੇ ਦਾ ਇਕ ਐਵੇਂ ਗਪ ਗਿਆਨ ਸੀ। ਅਸਲੀ ਚੀਜ਼ ਤਾਂ ਇਹ ਹੈ ਜੁ ਤੁਹਾਨੂੰ ਚੇਤੇ ਭੀ ਹੋਣੀ ਏ ਜੋ ਚਾਚਾ ਜੀ ਨੇ ਅਪਣੀ ਉਮਰ ਦੇ ਤੀਜੇ ਪਹਿਰੇ ਤਕ ਵਿਆਹ ਨਹੀਂ ਸੀ ਕਰਵਾਇਆ। ਪਹਿਲਾਂ ਪਹਿਲਾਂ ਤਾਂ ਧੀਆਂ ਦੇ ਦੋ ਚਾਰ ਪਿਉ ਆਏ ਵੀ, ਪਰ ਕਰਨਾ ਰਬ ਸਚੇ ਦਾ ਜੋ ਪਿਉ ਨੂੰ ਚਾਚਾ ਪਸੰਦ ਸੀ ਤਾਂ ਚਾਚੇ ਨੂੰ ਪਿਉ ਨਹੀਂ ਸੀ ਪਸੰਦ ਅਤੇ ਜੇ ਚਾਚੇ ਨੂੰ ਪਿਉ ਪਸੰਦ ਹੁੰਦਾ ਤਾਂ ਪਿਉ ਨੂੰ ਚਾਚਾ ਪਸੰਦ ਨਹੀਂ ਸੀ ਆਉਂਦਾ ਅਤੇ ਏਸ ਹੇਰਾ ਫੇਰੀ ਵਿੱਚ ਹੋਰ ਤਾਂ ਕਿਸੇ ਦਾ ਕੁਝ ਨਾ ਗਿਆ, ਚਾਚਾ ਜੀ ਦੇ ਘਰ ਚਾਚੀ ਨਾ ਆ ਸਕੀ ਅਤੇ ਅਜ ਕਲ ਦੇ ਅਨੇਕਾਂ ਹੀ ਫੈਸ਼ਨ-ਏਬਲ ਬੁਢ ਬ੍ਰਹਮਚਾਰੀਆਂ ਵਾਂਗ ਉਹਨਾਂ ਨੂੰ ਵੀ ਐਲਬਮ ਦੇਖ ਕੇ ਹੀ ਗੁਜ਼ਾਰਾ ਕਰਨ ਦੀ ਵਾਦੀ ਪੈ ਗਈ। ਮਤਲਬ ਕਿ, ਚਾਚਾ

ਜੀ ਤਾਂ ਏਧਰ ਉਧਰ ਦੀਆਂ ਬਾਬੂ ਟਟੋਨਾਂ ਵੇਖਕੇ ਆਪਣਾ ਦਿਲ ਠੰਡਾ ਕਰ ਲੈਂਦੇ ਪਰ ਉਹਨਾਂ ਨੂੰ ਏਸ ਤਰਾਂ ਵੇਖ ਨਾਡੂ ਖ਼ੂਨ ਜ਼ਤੂਰ ਉਬਾਲੇ ਖਾਂਦਾ ਰਹਿੰਦਾ। ਭਲਾ ਜੇ ਚਾਚਾ ਜੀ ਦੇ ਘਰੋਂ ਚਾਚੀ ਨਾ ਆਈ ਤਾਂ ਚਾਚਿਆਂ ਦਾ ਤਾਂ ਬੀਜ ਹੀ ਮਾਰਿਆ ਜਾਵੇਗਾ ਅਤੇ ਇਹ ਸਭ ਕੋਲੋਂ ਕਿਸ ਤਰਾਂ ਜਰਨ ਹੋਵੇ। ਸੋ ਅਸਾਂ ਚਾਚਾ ਅਮ ਨਾਲ ਇਬਤਦਾਈ ਗੁਫਤੋ ਸ਼ੁਨੀਦ ਕਰਕੇ ਪੰਜਾਬ ਦੇ ਮਸ਼ਹੂਰ ਅਖਬਾਰ, ਖ਼ਾਨਾ ਬਦੋਸ਼, ਵਿੱਚ ਮੰਦਰਜਾ ਜ਼ੈਲ ਲੋੜ ਦਾ ਇਸ਼ਤਿਹਾਰ ਬਰਾਏ ਇਸ਼ਾਇਤ ਭੇਜ ਦਿਤਾ।

## ਲੋੜ ਹੈ

ਜ਼ਰੂਰਤ ਤੋਂ ਜਲਦੀ, ਗਰਮਾ ਗਰਮ, ਲੋੜ ਹੈ, ਹਿਮਲਾ ਪਰਬਤ ਜਿਹੇ ਓਚੇ ਅਤੇ ਗੰਗਾ ਨੀਰ ਜਿਹੇ ਸੱਚੇ ਖ਼ਨਦਾਨ ਦੇ ਇਕ ਪੰਜਤਾਲੀ ਸਾਲੇ ਹੋਣਹਾਰ ਲਈ ਕਿ ਜਿਹਦੇ ਚੀਕਣੇ ਚੀਕਣੇ ਪਾਤ ਕੁਝ ਕੁਝ ਸੁਕਣੇ ਸ਼ੁਰੂ ਹੋ ਗਏ ਹਨ ਇਕ ਸੋਸ਼ੀਅਲ ਲੜਕੀ ਦੀ; ਜਿਹਦੀ ਉਮਰ ਕਿਸੇ ਵੀ ਹਾਲੇ ਪੰਛੀਆਂ ਨਾਲੋਂ ਵਧ ਅਤੇ ਪੰਜਤਾਲੀਆਂ ਨਾਲੋਂ ਘਟ ਨਾ ਹੋਵੇ। ਲੜਕੀ ਖਾਣੇ ਦੀ ਅੱਠਵੀਂ, ਲਾਣੇ ਦੀ ਨਾਰਮਲ, ਅਤੇ ਹੰਢਣੇ ਦੀ ਦਸਵੀਂ ਪਾਸ ਹੋਣੀ ਚਾਹੀਦੀ ਹੈ। ਏਸ ਤੋਂ ਵਧ ਕੇ ਗੁਣਵੰਤੀ ਦੀ ਅਰਜ਼ੀ ਉਤੇ ਵੀ ਗੌਰ ਕੀਤਾ ਜਾ ਸਕਦਾ ਹੈ। ਕੰਨਿਆਂ ਬੜੀ ਲੁਗੜ ਹਵੇ, ਕੰਮ ਨੂੰ ਮੌਤ ਜਾਣੇ ਅਤੇ ਮੌਤ ਨੂੰ ਖਸਮ ਦੇ ਸਿਰ ਟਾਲਣ ਦੇ ਵਿਚ ਮਾਹਿਰ ਹੋਵੇ। ਉਹਨਾਂ ਯੁਵਤੀਆਂ ਨੂੰ ਤਰਜੀਹ ਦਿਤੀ ਜਾਵੇਗੀ

ਜਿਹੜੀਆਂ ਬਾਲ ਅਸਵਥਾ 'ਵੱਚ ਕੁਆਰੀਆਂ, ਜੁਵ ਉਮਰੇ ਵਿਆਹੀਆਂ ਅਤੇ ਆਪਣੀ ਬੁਢੀ ਆਯੂ ਵਿਚ ਵਿਧਵਾ ਰਹੀਆਂ ਹੋਣ। ਜ਼ਾਤ ਗੋਤ ਦਾ ਕੋਈ ਫੇਰਵਾ ਨਹੀਂ। ਦਰਖਾਸਤਾਂ ਪੌਣੇ ਅੱਠ ਆਨ਼ੇ ਦੇ ਕੋਰਟ ਫੀਸ ਟਿਕਟ ਉਤੇ ਹਰੇਕ ਮਹੀਨੇ ਦੀ ਪਹਿਲੀ ਤਾਰੀਖ਼ ਤੋਂ ਪਹਿਲਾਂ ਪਹਿਲਾਂ ਪੁਜ ਜਾਣੀਆਂ ਚਾਹੀਦੀਆਂ ਹਨ। ਹੋਰ ਪੁਛ ਗਿਛ ਕਰਨ ਲਈ 'ਮ' ਮਾਰਫਤ ਆਲ ਮਾਲ ਮਾਰਫ਼ਤ ਸ੍ਰੀ ਭਤਰੀਆ ਜੀ, ਡਾਕਖਾਨਾ ਬੇ-ਆਬਾਦ, ਜ਼ਿਲਾ ਮੁਰਦਾਬਾਦ ਨਾਲ ਚਿਠੀ ਪੱਤਰ ਕਰੋ।

ਅਲਮੁਸ਼ਤਹਿਰ

ਆਲ ਮਾਲ

ਏਸ ਇਸ਼ਤਿਹਾਰ ਦੇ ਛਪ ਜਾਣ ਮਗਰੋਂ ਸਾਡੇ ਚਾਚੇ ਹੁਰਾਂ ਢੇਰ ਚਿਰ ਹੀ ਉਡੀਕ ਕੀਤੀ। ਨਿਤ ਡਾਕਖਾਨੇ ਫੇਰਾ ਪਾਂਦੇ ਰਹੇ। ਠੀਕ ਉਂਵ ਹੀ ਜਿਵੇਂ ਚਿਰਕਾਲ ਹੋਇਆ ਤਖ਼ਤ ਹਜ਼ਾਰੇ ਦੀਆਂ ਗਲੀਆਂ ਵਿੱਚ ਮਿਤਰ ਰਾਂਝਾ ਫੇਰੇ ਮਾਰਦਾ ਹੋਣਾ ਏ, ਪਰੰਤੂ ਕਿਸੇ [illegible] ਵਲੋਂ ਕੋਈ ਚਿਠੀ ਨਾ ਆਈ। ਵਿਚਾਰੇ ਡਾਢੇ ਉਦਾਸ ਹੋਏ, [illegible] ਲਗ ਪਏ ਅਤੇ ਸਾਥੋਂ ਇਹ ਵੇਖ ਕੇ ਨਾ ਰਿਹਾ ਗਿਆ। [illegible] ਕਿ ਉਂਵ ਰਹੇ ਤਾਂ ਅਸੀਂ ਆਪਣੇ ਥਾਂ ਸਿਰ ਹੀ, ਪਰੰਤੂ [illegible] ਦੀ ਆੜ ਛੱਡ ਅਸੀਂ ਆਪਣੇ ਹੀ ਵਸੇਲੇ [illegible] ਦਾ ਦਫਤਰ ਆਰੰਭ ਦਿੱਤਾ ਅਤੇ ਤਾਈਓਂ ਪਤਾ [illegible] ਮਾਰਾਂ ਦੇ ਮਹੱਲੇ ਦੇ ਇਕ ਦਲਾਲ ਨਾਲ [illegible] ਅਤੇ ਜਦੋਂ ਨੂੰ ਸਾਡੀ ਅਤੇ ਉਹਦੀ ਪਕ [illegible] ਚਾਚਾ ਜੀ ਨੂੰ ਨਾਲ ਲੈ ਕੇ ਗੱਡੀ ਚੜ੍ਹ

ਪਏ ਅਤੇ ਜਾ ਆਪਣੀ ਚਾਚੋ ਜੀ ਦੇ ਦਰਸ਼ਨ ਕੀਤੇ । ਦਰਸ਼ਨ ਕੀ ਕੀਤੇ, ਕੇਰ ਤਾਂ ਕਪਾਟ ਹੀ ਖੁਲ ਗਏ, ਮਹਾਰਾਜ, ਅਤੇ ਅਸੀਂ ਗਦ ਗਦ ਹੋ ਗਏ । ਸਾਡੀ ਚਾਚੋ ਕੀ ਸੀ, ਮਹਿਵਰੀ ਤ ਕਤਾਂ ਦਾ ਪੂਰਾ ਪੂਰਾ ਨਮੂਨਾ ਸੀ । ਮੂੰਹ ਬਿਲਕੁਲ ਮਸੋਲੀਨੀ ਵਰਗਾ, ਹਡ ਪੈਰ ਹਿਟਲਰ ਜਿਹੇ ਅਤੇ ਟੋਰ ਹੂ ਬਹੂ ਜਰਨੈਲ ਟੋਜੋ ਵਨਗੀ ਪਰ ਚਾਚਾ ਜੀ ਵੀ ਸੁਖ ਨਾਲ ਕਿਹੜੇ ਘਟ ਪਾਣੀਆਂ ਵਿਚ ਸਨ-ਦਾੜ੍ਹੀ ਰੂਸੀ ਰਿਛ ਵਰਗੀ, ਮੁਹਾਂਦਰਾ ਬਰਤਾਨਵੀ ਬੱਬਰ ਵਾਂਗ, ਅਤੇ ਆਦਤਾਂ ਚੀਨ ਦੇ ਚਿਆਂਗੀ ਅਫੀਮੀਆਂ ਜਿਹੀਆਂ । ਗੱਲ ਕੀ ਜੇ ਸਾਡੀ ਚਾਰੋ ਮਹਿਵਰੀ ਤਾਕਤਾਂ ਦਾ ਨਮੂਨਾ ਸੀ ਤਾਂ ਸਾਡੇ ਚਾਚਾ ਜੀ ਮਹ ਰਾਜ ਇਤਿ-ਹਾਦੀ ਕਿ ਇਤਿਆਦੀ ਤਾਕਤਾਂ ਦੇ ਪਰੇ ਪੂਰੇ ਅਵਤਾਰ ਸਨ। ਬਸ ਫੇਰ ਕੀ ਸੀ, ਦੋਟੇਂ ਥੀਂ ਬਰਾਬਰ ਕੀ। ਇਕ ਦੂਜੇ ਨੂੰ ਵੇਖਦੇ ਸਾਰ ਹੀ ਘਾਇਲ ਹੋ ਗਏ । ਚਾਚਾ ਵਾਰੀ ਚਾਚੋ ਤੋਂ ਅਤੇ ਚਾਚੋ ਚਾਚੇ ਤੋਂ । ਝਟ ਮੰਗਣੀ ਤੇ ਪਟ ਵਿਆਹ ਵਾਲਾ ਸੌਦਾ ਹੋ ਗਿਆ ਅਤੇ ਅਸੀਂ ਨਾਲ ਦੀ ਗਲੀ ਵਿਚ ਰਹਿੰਦੇ ਇਕ ਧਰਮਸਾਲੀਏ ਨੂੰ ਸਵਾ ਰੁਪਏ ਦਾ ਕ਼ਣਕਾ ਜੁ ਛਕਾਇਆ, ਉਸ ਖਟਾ ਖਟ ਸਾਡੇ ਚਾਚੇ ਚਾਚੋ ਦਾ ਵਿਆਹ ਪੜ੍ਹ ਦਿਤਾ ਅਤੇ ਮੁੜਦੀ ਰੇਲੇ ਅਸੀਂ ਆਪਣੇ ਘਰੀਂ ਪਰਤ ਗਏ ।

ਕੁਝ ਦਿਨ ਤਾਂ ਆਮ ਵਿਆਹੀਆਂ ਜੋੜੀਆਂ ਵਾਂਗ ਏਸ ਜੋੜੀ ਦੇ ਵੀ ਬੜੀ ਮੌਜ ਨਾਲ ਬਤੀਤ ਹੋਏ, ਪਰ ਝਟ ਨਾਲ ਬਾਜਾ ਬਜਣ ਲਗ ਪਿਆ ਅਤੇ ਮੁੜ ਲਗਾ ਕੀਰਤਨ ਹੋਣ। ਇਕ ਦਿਨ ਦੀ ਗ਼ਲ, ਅਸੀਂ ਚਾਚਾ ਜੀ ਦੇ ਘਰ ਜੁ ਗਏ ਤਾਂ ਸਾਨੂੰ ਕੀ ਸੁਾਰ ਜੁ ਕੀਰਤਨ ਹੁਣੇ ਹੁਣੇ ਹੀ ਹੋ ਕੇ ਹਟਿਆ ਸੀ।

ਚਾਚਾ ਜੀ ਬੈਠਕ ਵਿਚ ਬਿਰਾਜਮਾਨ ਸਨ ਅਤੇ ਮੂੰਹ ਉਤਰਿਆ ਹੋਇਆ ਸੀ।

'ਅਜ ਮੂੰਹ ਕੁਝ ਉਤਰਿਆ ਹੋਇਆ ਏ, ਚਾਚਾ ਜੀ! ਕੀ ਗਲ ਏ?'

'ਤੇ ਹੋਰ ਕੱਚੂ ਹੀਰਿਆ! ਜੇ ਇਕ ਦਾ ਚੜ੍ਹ ਜਾਏ ਤਾਂ ਦੂਜੇ ਦਾ ਆਪੇ ਹੀ ਉਤਰਨਾ ਹੋਇਆ ਕਿ।'

'ਇਹ ਕਿਵੇਂ? ਚਾਚਾ ਜੀ!'

'ਇਹ ਕਿਵੇਂ ਤੇ ਉਹ ਕਿਵੇਂ? ਇਹ ਤਾਂ ਮੈਂ ਜਾਣਦਾ ਨਹੀਂ, ਪਰ ਇਹ ਪੁਆੜ ਤੇਰੇ ਹੀ ਪਵਾਏ ਹੋਏ ਨੇ ਸੋਹਣਿਆ।

'ਜੀ ਪੁਆੜੇ ਕਾਹਦੇ? ਘਰ ਘਰ ਹੀ ਵਿਆਹ ਹੁੰਦੇ ਨੇ ਤੁਹਾਡਾ ਕੋਈ ਵਖਰਾ ਤਾਂ ਨਹੀਂ ਹੋਇਆ। ਬਸ ਦਿਨ ਹੀ ਮਾੜੇ ਸਮਝੋ।'

'ਤੇ ਹੋਰ ਹੀਰਿਆ! ਚਾਚੀ ਦਾ ਚਾਅ ਪਤਾ ਨਹੀਂ ਤੈਨੂੰ ਕਿਥੋਂ ਕੁਦ ਆਇਆ ਜੁ ਰੰਨ ਦੀ ਟੰਨ ਕਿ ਅਫ਼ਾਤ ਮੇਰੇ ਵਿਹੜੇ ਆ ਬੰਨੀ ਉ! ਕਾਲੀ ਕਲੋਟੀ, ਕੋਠ ਦਾ ਕੋਠਾ, ਦੁਰਗੇ ਮੋਟੇ ਦੀ ਭੈਣ, ਮਸੋਲੀਨੀ ਦੀ ਮਾਸੀ, ਹਿਟਲਰ ਦੀ..............' ਪਰ ਚਾਚੀ ਆਉਂਦਿਆਂ ਦੇਖ ਹਿਟਲਰ ਦੀ ਉਹ ਰਿਸ਼ਤੇਦਾਰੀ ਤਾਂ ਚਾਚੇ ਦੇ ਸੰਘ ਵਿਚ ਹੀ ਅੜੀ ਰਹੀ ਅਤੇ ਸਾਡੀ ਚਾਚੀ ਜੀ ਛਮ ਛਮ ਵਰ੍ਹ ਪਏ :-

'ਵੇ ਚਾਚਿਆ ਔਤਰਿਆ, ਵੇ ਦੋਰ ਦੀ ਤੈਨੂੰ ਆ ਪਏ। ਵੇ ਤੂੰ ਨਿਜ ਜੰਮਦੋਂ.........!

ਅਸੀਂ ਵੀ ਟਟਕੀ ਵਾਂਗ ਖੂਬ ਫਸੇ। ਅੰਗਰੇਜ਼ ਦਾ ਸਾਥ ਦੇਂਦੇ ਤਾਂ ਹਿਟਲਰ ਨੇ ਚਬ ਲੈਣਾ ਸੀ ਅਤੇ ਜੇ ਹਿਟਲਰ ਦੀ

ਰਿਆਇਤ ਕਰਦੇ ਤਾਂ ਅੰਗਰੇਜ਼ ਨੇ ਦਬ ਲੈਣਾ ਸੀ। ਵੇਲਾ ਅਸਲੋਂ ਹੀ ਡਾਢਾ ਕਠਨ ਸੀ, ਪਰ ਅਸੀਂ ਵੀ ਅਗਾਂ ਕਿਹੜੇ ਘਟ ਸਾਂ! ਚਾਚੇ ਦੇ ਪੂਰੇ ਭਤੀਜੇ ਸਾਂ ਅਤੇ ਆਪਣੀ ਥਾਂ ਤੋਂ ਹਟਦੇ ਹਟਦੇ ਇਉਂ ਹਟ ਗਏ, ਜਿਵੇਂ........, ਪਰ ਇਹਦੇ ਪਬਲਿਕ ਹੋਣ ਵਿਚ ਦੁਸ਼ਮਨ ਨੂੰ ਲਾਭ ਹੋ ਜਾਣ ਦੀ ਸੰਭਾਵਨਾ ਹੈ, ਏਸ ਲਈ ਇਹ ਫੇਰ ਕਦੇ। ਹੁਣ ਜੈ ਸੀਤਾ ਰਾਮ........!

ਸਟਾਪ ਪ੍ਰੈਸ-ਅਸੀਂ ਅਜੇ ਇਹ ਲਿਖਤ ਪ੍ਰੈਸ ਵਿਚ ਲੈ ਹੀ ਜਾ ਰਹੇ ਸਾਂ ਕਿ ਰਾਹ ਵਿਚ ਸਾਨੂੰ ਇਕ ਉਡਦੀ ਉਡਦੀ ਮਿਲੀ ਜੁ ਅੰਗਰੇਜ਼ ਖਸਮ ਤੇ ਹਿਟਲਰ ਬੀਵੀ ਅਥਵਾ ਸਾਡੇ ਚਾਚੇ ਚਾਚੇ ਵਿਚ ਆਰਜ਼ੀ ਸੰਧੀ ਹੋ ਗਈ ਹੈ, ਪਰੰਤੂ ਅਜੇ ਤਕ ਸੰਧੀ ਨਾਮੇਂ ਤੇ ਸਹੀ ਨਹੀਂ ਪਈ। ਸ਼ਾਇਦ ਕਿ ਸਾਡੀ ਹੀ ਉਡੀਕ ਹੋ ਰਹੀ ਹੈ, ਏਸ ਲਈ ਆਇੰਦਾ।



++++++++++++++++++++++++++++++++++ ੧੨

# ਵਿਆਹ ਮਗਰੋਂ

ਸੰਧੀ ਨਾਮੇ ਦੀ ਖਬਰ ਸੁਣ ਕੇ ਪਹਿਲੋਂ ਤਾਂ ਅਸਾਂ ਇਹੋ ਜਾਤਾ ਕਿ ਹੋਵੇ ਨ ਹੋਵੇ ਇਹ ਤਾਂ ਜ਼ਰੂਰ 'ਕਿਸੀ ਦੁਸ਼ਮਨ ਨੇ ਉੜਾ ਈ ਹੋਗੀ', ਪਰੰਤੂ ਜਦੋਂ ਘਰੀਂ ਅਪੜ ਕੇ ਅਸੀ ਆਪਣੇ ਚਾਚੀ ਚਾਚੇ ਨੂੰ ਬਾਂਹ ਵਿਚ ਬਾਂਹ ਪਾਈ 'ਏਕ ਜੋਤਿ ਦੋਇ ਮੂਰਤੀ' ਹੋਇਆ ਡਿਠਾ ਤਾਂ ਰਬ ਸਚੇ ਦੀ ਸਹੁੰ, ਸਾਡੇ ਤਾਂ ਸਾਰੇ ਹੀ ਸ਼ਕ ਸ਼ੁਭੇ ਕੇਰਾਂ ਤਾਂ ਇਉਂ ਦੀ ਹਰਨ ਹੋ ਗਏ ਜਿਵੇਂ ਕਿ ਸੌ ਕੁ ਸਾਲ ਹੋਏ ਸ਼ਾਹ ਮੁਹੰਮਦ ਦੀ ਦੰਦ ਕਥਾ ਹੈ, ਸਿਖਾਂ ਦੀਆਂ ਲੜਾਈਆਂ ਵਿਚੋਂ ਖਾਲਸਾ ਹਰਨ ਹੋ ਗਿਆ ਸੀ –

'ਏਥੋਂ ਹਰਨ ਹੋ ਗਿਆ ਹੈ ਖਾਲਸਾ ਜੀ, ਚੌਦਾਂ ਹਥਾਂ ਦੀ ਮਾਰਕੇ ਜਾਨ ਛਾਲੀ। ਖੈਰ, ਖਾਲਸਾ ਜੀ ਹਰਨ ਹੋ ਗਏ ਜਾਂ ਹਰਨੀਆਂ, ਇਹ ਮਸਲਾ ਤਾਂ ਜੀਵਾ ਵਗਿਆਨੀਆਂ ਦੀ ਖੋਜ ਦਾ ਮੁਹਤਾਜ ਹੈ, ਸਾਨੂੰ ਤਾਂ ਕੇਵਲ ਇਹ ਸਾਰ ਹੈ ਜੋ ਚਾਚਾ ਚਾਚੀ ਦੇ

ਉਪਰੋਕਤ ਸੰਧੀ ਨਾਮੇ ਜਾਂ ਸੰਨ ੩੬-੩੭ ਦੇ ਪੰਜਾਬ ਪਾਲਿ-ਟਿਕਸ ਦੀ ਬੋਲੀ ਅਨੁਸਾਰ ਏਸ ਸਿਕੰਦਰ-ਬਲਦੇਵ ਸਿੰਘ-ਪੈਕਟ ਉਤੇ ਸਾਨੂੰ ਬੜੀ ਹੀ ਪ੍ਰਸੰਨਤਾ ਹੋਈ, ਇਤਨੀ ਕਿ ਕੁਝ ਪੁਛੋ ਨਾਂ, ਅਸੀਂ ਤਾਂ ਖੁਸ਼ੀ ਨਾਲ ਫੁਲ ਫੁਲ ਕੇ ਦੁਰਗੇ ਮੋਟੇ ਦੇ ਭਰਾ ਹੀ ਬਣ ਚਲੇ ਸਾਂ, ਪਰ ਵੇਖੋ ਨਾਂ, ਹਰੇਕ ਗਲ ਦੇ ਪਰ ਹੁੰਦੇ ਹਨ, ਤੇ ਏਸ ਗਲ ਦੇ ਵੀ ਪੈਰ ਸਨ ਤੇ ਉਹ ਵੀ ਦੋ ਨਹੀਂ ਬਲਕਿ ਚਾਰ ਅਤੇ ਭੈੜੀ ਕਿਸਮਤ ਨੂੰ ਸਾਡੀ ਆਪਣੀਉਂ ਧੀ ਖਸਮਾਂ ਖਾਣੋ ਹੀ ਏਸ ਪੈਕਟ ਅਥਵਾ ਸੰਧੀ ਦੀ ਵਿਰੋਧਤਾ ਕਰਨ ਲਗ ਪਈ ਅਤੇ ਉਹ ਵੀ ਬੜੇ ਖੜਕੇ ਦੜਕੇ ਨਾਲ ਆਖੇ-

(੧) ਏਸ ਪੈਕਟ ਦੀ ਸਾਡੇ ਗੁਆਂਢੀ ਗੰਗੂ ਪਨਸਾਰੀ ਦੀ ਇਕ ਪੁੜੀ ਜਿਤਨੀ ਵੀ ਕੀਮਤ ਨਹੀਂ ।

(੨) ਏਸ ਪੈਕਟ ਨੂੰ ਬੇਸ਼ਕ ਦੀ ਖੋਲ੍ਹ ਵੇਖੋ, ਇਹਦੀ ਤਿਹ ਵਿਚ ਤੁਹਾਨੂੰ ਜ਼ਰੂਰ ਹੀ ਇਕ ਕਾਲੀ ਕਾਲੀ ਚੀਜ਼ ਨਜ਼ਰ ਆਵੇਗੀ। ਏਸ ਪੈਕਟ ਦੇ ਹਮਾਇਤੀ ਉਸ ਨੂੰ ਭਾਵੇਂ ਦੀ ਕਿਤਨਾ ਹੀ ਅਕਾਲੀ ਕਿਉਂ ਨਾ ਪਏ ਕਹਿਣ, ਪਰ ਤੁਸਾਂ ਮੇਰੀ ਅਜ ਦੀ ਕਹੀ ਯਾਦ ਰਖਣੀ ਉਹ ਨਿਰਸੰਦੇਹ ਕਾਲੀ ਹੈ।

(੩) ਏਸ ਮਿਲਾਪ ਨਾਲ ਘਰ ਦੀ ਅਤੇ ਮਹੱਲੇ ਦੀ ਸਾਰੀ ਰੌਣਕ ਬੰਦ ਹੋ ਜਾਵੇਗੀ ਅਤੇ ਲੋਕੀ ਪਲਿਉਂ ਪੈਸੇ ਖਰਚ ਕੇ ਸਿਨੇਮਾ ਵੇਖਣ ਤੇ ਮਜਬਰ ਹੋ ਜਾਣਗੇ ।

(੪) ਇਹ ਪੈਕਟ ਨਹੀਂ, ਇਹ ਸਾਡੇ ਨਾਲ, ਇਹ ਸਾਡੇ ਸ੍ਰੀ ਭਤਰੀਆ ਜੀ ਨਾਲ, ਸਾਡੇ ਖਾਨਦਾਨ ਨਾਲ, ਗਲ ਕੀ ਸਾਡੀ ਸਨਤਾਨ ਨਾਲ ਹੀ ਸਰਾਸਰ ਚਾਰ ਸੌ ਬੀਸ ਹੈ ।

ਸਾਡੀ ਧੀ ਨੇ ਇਹ ਅਤੇ ਇਤਿਆਦਿ ਕਈ ਹੋਰ ਕੁ ਦਲੀਲਾਂ

ਦੇ ਪੁਲ ਬੰਨ੍ਹੇ (ਮਹਿਕਮਾਂ ਸੈਪਰਸ ਐਂਡ ਮਾਨਨਰਸ-ਨੋਟ ਪਲੀਜ਼) ਅਤੇ ਹੇਠ ਉਤੇ ਦੇ ਬੜੇ ਹੀ ਤਾਅ ਦਿਤੇ – ਪਰੰਤੂ ਨਾ ਤਾਂ ਸਾਡੇ ਟਬਰ ਵਿਚ ਏਸ ਗਲ ਉਤੇ ਕੋਈ 'ਜੋਸ਼' ਹੀ ਸੀ ਅਤੇ ਨਾ ਹੀ ਸਚ ਪੁਛਦੇ ਹੋ, ਤਾਂ ਇਹਦਾ ਕੋਈ 'ਲਾਭ' ਸਾਡੀ ਧੀ ਦੀ, ਮੂੰਗੀ, ਮਸਰੀ ਮਾਸ, ਗਲ ਕੀ ਕੋਈ ਵੀ ਦਾਲ ਨਾ ਗਲ ਸਕੀ ਅਤੇ ਵਿਚਾਰੀ ਨੂੰ ਰਾਤ ਦੀ ਰੋਟੀ ਨਾਲ ਆਪਣੇ ਮੂੰਹ ਦੀਓ ਖਾਣੀ ਪਈ ਅਤੇ ਗਲ ਆਈ ਗਈ ਹੋ ਗਈ।

ਏਸ ਤੋਂ ਮਗਰੋਂ ਸਾਡੇ ਚਾਚਾ ਜੀ ਦੀ ਦਿਨ ਕਟੀ ਹੁੰਦੀ ਰਹੀ ਪਰੰਤੂ ਜਿਵੇਂ ਆਨ ਕਰ ਕਰ ਕੇ ਖੇਤ ਮੇਂ ਗਧੇ ਕੋ ਗਧਾ ਮਿਲੇ ਤੋ ਦੋਨੋਂ ਅਵੱਸ਼ਯ ਹੀ ਲਾਤਮ ਲਾਤ ਹੋ ਜਾਤੇ ਹੈਂ ਔਰ ਇਸ ਪ੍ਰਕਾਰ ਗਿਆਨੀ ਕੋ ਗਿਆਨੀ ਜਬ ਮਿਲੇ ਹੈ ਤੁ ਵੋ ਦੋਨੋ ਗਿਆਨ ਹੀ ਕੀ ਬਾਤ ਕਰਤੇ ਹੈਂ, ਤਥਾ ਜਹਾਂ ਚਾਰ ਬਾਸਣ ਹੋਂਗੇ ਤਹਾਂ ਖੜਕਾ ਹੋਗਾ ਹੀ ਏਸੇ ਪ੍ਰਕਾਰ ਏਸ ਆਰਜ਼ੀ ਸੰਧੀ ਦੇ ਮਗਰੋਂ ਚਾਚੇ ਚਾਚੀ ਵਿਚ ਮੇਜਰ ਐਕਸ਼ਨ ਤਾਂ ਭਾਵੇਂ ਦੀ ਕੋਈ ਨਾ ਹੋਇਆ ਪਰੰਤੂ ਉਹਨਾਂ ਦੇ ਮਿਜ਼ਾਜ ਦਿਆਂ ਹਰਿਆਵਲ ਦਸਤਿਆਂ ਵਿਚ ਝਿੜਕਾਂ, ਝੇੜੇ, ਝਈਆਂ ਦੀ ਝੜੀ ਜ਼ਰੂਰ ਹੀ ਲਗੀ ਰਹੀ, ਅਤੇ ਆਣ ਕਰ ਕਰ ਕੇ 'ਮਾਹਿਰ' ਜੀ ਭੀ ਅਜਿਹੇ ਇਕ ਹੋਰ ਨਕਸ਼ੇ ਨੂੰ ਆਪਣੀ ਕਸ਼ਮੀਰ ਵਾਲੀ ਕਵਿਤਾ ਕੇ ਬੀਚ ਮੇਂ ਅੰਕਿਤ ਕਰਤੇ ਹੈਂ ਤਥਾ–

ਬਚਪਨ ਅਤੇ ਜੁਆਨੀ ਦੇ ਫਿਰ, ਆਏ ਯਾਦ ਦਿਹਾੜੇ
ਰੋਸੇ, ਹਾਸੇ, ਦਮ ਦਿਲਾਸੇ, ਹੰਝੂ, ਹਾਹੀਂ, ਹਾੜੇ'

ਉਹਨੀ ਦਿਨੀ ਜੇ ਸਵੇਰ ਨੂੰ ਚਾਚੀ ਗਰਮ ਹੋ ਜਾਂਦੀ ਤੇ ਸ਼ਾਮ ਨੂੰ ਚਾਚਾ ਜੀ ਨਾਸਾਂ ਫਰਕਾਈ ਫਿਰਦੇ ਅਤੇ ਜਿਸ ਦਿਨ ਦੋਏ ਹੀ ਬਰ ਸਰੇ ਪੈਕਾਰ ਹੋ ਜਾਂਦੇ ਤਾਂ ਨਾਲ ਸਾਡੀ ਵੀ ਸ਼ਾਮਤ ਆ ਜਾਂਦੀ, ਪਰ ਚਾਚਾ ਜੀ ਸਾਡੇ ਸੀਓ ਕਾਂਗਰਸੀ ਖਿਆਲਾਂ ਦੇ ਅਤੇ ਅਜਿਹੇ ਵੇਲੇ 'ਕਹਿਰੇ ਦਰਵੇਸ਼ ਬਰ ਜਾਨੇ ਦਰਵੇਸ਼ ।' ਉਹ ਚੁਪ ਕਰ ਜਾਂਦੇ, ਪਰ ਪਾਠਕ ਜੀ ਤੁਸੀਂ ਸਿਆਣੇ ਹੋ, ਹਰ ਇਕ ਚੀਜ਼ ਦੀ ਆਖਰ ਹਦ ਬੀ ਹੁੰਦੀ ਹੈ, ਭਲਾ ਇਹਨਾਂ ਹਾਲਾਤ ਅੰਦਰ ਸਾਡੇ ਚਾਚਾ ਜੀ ਦਾ ਕੀ ਕਸੂਰ ਜੇ ਉਹ ਵੀ ਤੰਗ ਆਮਦ ਬਜੰਗ ਆਮਦ ਇਕ ਦਿਨ ਅਪਣੀ ਧਰਮ ਪਤਨੀ ਚਾਚੀ ਸ਼ਾਮ ਕੁਰ ਨੂੰ ਹਿੰਮਤ ਕਰਕੇ ਆਖ ਹੀ ਬੈਠੇ, ਨੇਕ ਬਖਤੇ, ਏਸ ਵਿਆਹ ਨਾਲੋਂ ਤਾਂ ਮੈਂ ਰੰਡਾ ਹੀ ਚੰਗਾ ਸਾਂ, ਪਰ ਅਗੋਂ ਸਾਡੀ ਚਾਚੀ ਜੀ ਕੇਹੜੀ ਕਿਸੇ ਦੀ ਨੂੰਹ ਧੀ ਕੋਲੋਂ ਘਟ ਸੀ, ਵੀਹਵੀਂ ਸਦੀ ਦੀ ਉਹ ਪਤੀ ਸਵਾਰ ਔਰਤ ਝਟ ਹੀ ਬੋਲ ਪਈ ਹਾਏ, ਹਾਏ, ਤੁਸੀਂ ਕਿਉਂ ਰੰਡੇ ਹੋਵੋ ਮੈਂ ਥੋੜੀ ਹਾਂ ਰੰਡੀ ਹੋਣ ਨੂੰ' ਅਤੇ ਕਰਨਾ ਰਬ ਦਾ ਠੀਕ ਏਸ ਸਮੇਂ ਚਾਚੀ ਜੀ ਦੀਆਂ ਅਖੀਆਂ ਵਿਚ ਦੋ ਗਰਮਾ ਗਰਮ ਹੰਝੂ ਡੁਬਕ ਪਏ, ਬਸ ਫਿਰ ਕੀ ਸੀ, ਹੰਝੂਆਂ ਦੀ ਤਾਬ ਤਾਂ ਵਲੀ ਅਵਤਾਰ ਨਾ ਝਲ ਸਕੇ, ਚਾਚਾ ਵਿਚਾਰਾ ਕੌਣ ਸੀ, ਉਹ ਤਾਂ ਖੜੇ ਖੜੇ ਹੀ ਪੰਘਰ ਗਏ ਅਤੇ ਸਾਨੂੰ ਤੁਹਾਡੀਉ ਕਸਮ ਜੇ ਉਸ ਵੇਲੇ ਅਸੀਂ ਉਥੇ ਨਾਂ ਹੁੰਦੇ ਤਾਂ ਸਾਡੇ ਚਾਚੇ ਹੋਰਾਂ ਜੋਸ਼ਿ ਮੁਹੱਬਤ ਵਿਚ ਜ਼ਰੂਰ ਹੀ ਸਾਡੀ ਚਾਚੀ ਜੀ ਦੇ ਪੈਰ ਫੜ ਕੇ ਆਪਣੇ ਕਿਹੇ ਕੀਤੇ ਗੁਨਾਹ ਦੀ ਮੁਆਫ਼ੀ ਮੰਗ ਲੈਣੀ ਸੀ, ਪਰ ਖੈਰ ਇਹ ਵੀ ਆਈ ਗਈ ਹੋਈ।

ਇਕ ਦਿਨ ਪਿਛੋਂ ਦੀ ਗਲ ਏ, ਰਬ ਦੀ ਮਰਜ਼ੀ, ਸਾਡੇ

ਚਾਚਾ ਜੀ ਦੀਆਂ ਨਬਜ਼ਾਂ ਢਿਲੀਆਂ ਹੋ ਗਈਆਂ, ਅਥਵਾ, ਉਹਨਾਂ ਦੀ ਤਬੀਅਤ ਘਿਆਉਂ ਮਿਆਉਂ ਹੋ ਗਈ, ਅਤੇ ਲਗੇ ਚਾਚਾ ਜੀ ਅਵਾ ਤਵਾ ਬੋਲਣ। ਕੋਈ ਆਖੇ ਸਰਸਾਮ ਹੋ ਗਿਆ ਏ, ਕਿਸੇ ਵਾ ਵਾਦੀ ਦੀ ਕਸਰ ਦਸੀ। ਵਿਚੋਂ ਵਿਚ ਇਹ ਵੀ ਕਹਿਣ ਕਿ ਗਰਦਨ ਤੋੜ ਬੁਖ਼ਾਰ ਏ, ਗਲ ਕੀ ਜਿਤਨੇ ਮੂੰਹ ਉਤਨੀਆਂ ਬੀਮਾਰੀਆਂ; ਪਰ ਸਾਡੇ ਅਲੇ ਪਲੇ ਕੁਝ ਨਾ ਪਿਆ, ਸਾਨੂੰ ਜਦੋਂ ਕੋਈ ਸਮਝ ਨਾ ਪਈ ਤਾਂ ਅਸਾਂ ਆਪਣੀ ਚਾਚੀ ਜੀ ਨੂੰ ਜਾ ਪੁਛਿਆ 'ਕੀ ਹੋ ਗਿਆ ਏ, ਚਾਚੀ ਜੀ ?'

ਹੋਣਾ ਕੀ ਸੀ, ਸਿਰ ਇਹਦੇ ਜਣਦਿਆਂ ਦਾ, ਚੰਗਾ ਭਲਾ ਏ ਮੁਸ਼ਟੰਡਾ ਨੌਂ ਬਰਨੌਂ।'

ਅਸੀਂ ਜੁ ਚਾਚੇ ਜੀ ਦੀ ਨਬਜ਼ ਟੋਹੀ ਤਾਂ ਸਟੂਰੀ ਦੀ ਬਿਗਫੈਲ ਦੇ ਟਾਈਮਪੀਸ ਵਾਂਗੂ ਠੀਕ ਟਕਾ ਟਕ ਚਲ ਰਹੀ ਸੀ।'

'ਨਬਜ਼ ਤਾਂ ਠੀਕ ਚਲ ਰਹੀ ਏ, ਚਾਚੀ ਜੀ।'

'ਤੇ ਹੋਰ, ਹੁਣ ਖਾਣ ਨੂੰ ਦੇ ਵੇਖੋ ਸੂ, ਜੇ ਪੰਸੇਰੀ ਪਕੇ ਆਟੇ ਨੂੰ ਆਬ ਨਾ ਦੇ ਜਾਵੇ ਤਾਂ ਮੈਨੂੰ ਅਸਲ ਦੀ ਨਾ ਜਾਣੀ।'

ਚਾਚਾ ਵਿਚਾਰਾ ਮੰਜੀ ਤੇ ਮੂਧਾ ਪਿਆ ਇਹ ਸਭ ਕੁਝ ਸੁਣ ਰਿਹਾ ਸੀ, ਅਤੇ ਅਵਾਕ ਸੀ, ਪਰ ਸਾਨੂੰ ਪਕਾ ਪਤਾ ਸੀ ਜੋ, ਇਹ 'ਕਰਕ ਕਲੇਜੇ ਮਾਹਿ' ਵਾਲੀ ਗਲ ਹੈ। ਫੇਰ ਅਸਾਂ ਵਿਚ ਵਿਚਾ ਕੀਤਾ ਅਤੇ ਟੈਨ ਖਸਮ ਦਾ ਮੁੜ ਦੀ ਫੈਸਲਾ ਏਸ ਗੱਲ ਤੇ ਕਟਾ ਦਿਤਾ ਜ ਚਾਚੀ ਤਾਂ ਚਾਚੇ

ਨੂੰ ਨੰਬਰ ਅਵਲ ਦੀ ਖਿਚੜੀ ਬਣਾ ਕੇ ਖੁਆਏ ਅਤੇ ਚਾਚਾ ਆਪ ਦੁਪੈਹਰ ਤੋਂ ਪਹਿਲਾਂ ਪਹਿਲਾਂ ਅਤੇ ਸ਼ਾਮ ਤੋਂ ਮਗਰੋਂ ਮਗਰੋਂ ਚਾਰਪਾਈ ਛਡ ਕੇ ਤੰਦਰੁਸਤ ਹੋ ਜਾਏ। ਦੋਵੇਂ ਧਿਰਾਂ ਏਸ ਫੈਸਲੇ ਤੇ ਰਜ਼ਾਮੰਦ ਹੋ ਗਈਆਂ ਅਤੇ ਏਸੇ ਵਿਚ ਅਸੀਂ ਵੀ ਆਪਣੇ ਘਰ ਮੁੜ ਆਏ, ਪਰੰਤੂ ਸ਼ਾਮ ਨੂੰ ਜਾਂ ਅਸੀਂ ਫੇਰ ਵੀ ਚਾਚੇ ਦੀ ਖਬਰ ਸਾਰ ਨੂੰ ਗਏ ਤਾਂ ਕੀ ਵੇਖੀਏ, ਚਾਚਾ ਜੀ, ਮੂਧੇ ਮੂੰਹ, ਅਸ਼ਟਾਂਗ ਪ੍ਰਣਾਮ, ਕਬੀਲਦਾਰੀ ਦੀ ਤਸਵੀਰ, ਇਉਂ ਲੰਮੇ ਪਏ ਸਨ, ਕਿ ਜਿਵੇਂ ਕੋਈ ਮਸਤ ਮਲੰਗ ਸ਼ਿਵਾਂ ਦੇ ਮੰਦਰ ਵਿਚ ਅਪਣੀ ਕਿਰਤ ਕਰ ਰਿਹਾ ਹੋਵੇ ਜਾਂ ਫਿਰ ਕੋਈ ਗੁਰਾਂ ਦਾ ਲਾਲ ਗੁਰੂ ਦੇ ਬਾਗ ਵਿਚ ਬੀ. ਟੀ. ਦੀਆਂ ਡਾਗਾਂ ਸਹਿ ਕੇ ਆਪਣੀ ਪੂਰਨ ਸ਼ਾਂਤਮਈ ਦਾ ਸਬੂਤ ਦੇ ਰਿਹਾ ਹੋਵੇ। ਵਿਚਾਰੇ ਚਾਚੇ ਦਾ ਮੰਦਾ ਹਾਲ, ਪਾਸਾ ਤਕ ਨਾ ਲੈਣ ਹੋਵੇ ਸੂ, ਅਸਾਂ ਜੁ ਹੋਰ ਨੇੜੇ ਢੁਕ ਕੇ ਡਿਠਾ ਤਾਂ ਚਾਚੇ ਵਿਚਾਰੇ ਦੀ ਪਿਠ ਸਾਨੂੰ ਛਾਲਿਓਂ ਛਾਲੇ ਨਜ਼ਰ ਆਈ। ਹੈਂ! ਇਹ ਕੀ! ਸਾਡੀ ਚਾਚੀ ਕੋਲ ਮਸਟਰਡ ਗੈਸ ਸੀ? ਕੀ ਅਜ ਫੇਰ ਕੋਈ ਮੇਜਰ ਐਕਸ਼ਨ ਹੋਇਆ ਏ? ਇਹ ਤੇ ਇਤਿਆਦਿ ਕਿਤਨੇ ਹੀ ਹੋਰ ਸੁਆਲਾਂ ਦੀ ਲਹਿਰ ਸਾਡੇ ਮਨ ਵਿਚ ਉਠੀ ਅਤੇ ਉੱਤਰ ਨਾ ਹੋਣ ਕਰਕੇ ਆਪੇ ਹੀ ਉਤਰ ਗਈ, ਪਰ ਅਖੀਰ ਨੂੰ ਖੁਲ੍ਹਦੇ ਖੁਲਦੇ ਗਲ ਇਉਂ ਖੁਲੀ ਜੁ ਚਾਚੀ ਦੇ ਹਥੋਂ ਉਬਲ ਉਬਲ ਕਰਦੀ ਪਤੀਲੀ ਕੇਰਾਂ ਹੀ ਛੁਟੀ ਤਾਂ ਰਸੋਈ ਵਿਚ ਨੰਗੀ ਧੌਣੇ ਮੂੰਹ ਧੋ ਰਹੇ ਚਾਚੇ ਦੀ ਪਿਠ ਉਤੇ ਜਾ ਪਈ। ਪਰ ਕਈਆਂ ਦਾ ਇਹ ਵੀ ਖਿਆਲ ਸੀ ਜੁ ਇਹ ਤਾਂ ਕੜਛੀ ਦੇ ਕਾਰੇ ਸਨ ਜਨਾਬ, ਕੜਛੀ ਦੇ, ਹਾਂ, ਗਰਮ ਗਰਮ ਖਿਚੜੀ

ਛਾਲ ਭਰੀ ਹੋਈ ਗਰਮਾ ਗਰਮ ਕੜਛੀ ਦੇ, ਪਰ ਖੈਰ ਅਸਾਂ ਉਸੇ ਬਿੰਦ ਤੋਂ ਹਕੀਮ ਇਮਰਾਜ਼-ਉਲ-ਹਕ ਦਾ ਇਲਾਜ ਸ਼ੁਰੂ ਕਰਵਾ ਦਿਤਾ, ਪਰ ਜਨਾਬਿਮਨ, ਇਕ ਦਿਨ ਹੋਇਆ, ਦੋ ਦਿਨ ਹੋਏ, ਤੀਜਾ ਵੀ ਗਿਆ ਪਰ ਹਕੀਮ ਸਾਹਿਬ ਦਾ ਇਲਾਜ ਹੀ ਖ਼ਤਮ ਨਾ ਹੋਇਆ, ਅਤੇ ਅਸਾਂ ਜਦੋਂ, 'ਮਰਜ਼ ਬੜ੍ਹਤਾ ਗਿਆ ਜੂੰ ਜੂੰ ਦਵਾ ਕੀ'। ਵਾਲਾ ਹਾਲ ਡਿਠਾ ਤਾਂ ਅਸੀਂ ਆਪਣੇ ਚਾਚਾ ਜੀ ਨੂੰ ਡੰਡਾ-ਡੋਲੀ ਮਿਸ਼ਨ ਹਸਪਤਾਲ ਲੈ ਗਏ। ਪਰ ਮਿਸ਼ਨ ਹਸਪਤਾਲ ਕੀ ਗਏ, ਚਾਚਾ ਜੀ ਨੂੰ ਤਾਂ ਕੋਈ ਅਕਾਸ਼ ਬਾਣੀ ਹੀ ਹੋ ਗਈ ਸਮਝੋ, ਦਾਖ਼ਲੇ ਤੋਂ ਚੌਥੇ ਹੀ ਦਿਨ ਚਾਚਾ ਜੀ ਨੇ ਅਪਣੇ ਨਵੇਂ ਪਰੋਗਰਾਮ ਦਾ ਐਲਾਨ ਕਰਦਿਆਂ ਹੋਇਆਂ ਸਾਨੂੰ ਦਸਿਆ ਜੁ ਮਹਾਤਮਾਂ ਗਾਂਧੀ ਤਾਂ ਅੰਗਰੇਜ਼ਾਂ ਨੂੰ ਹਿੰਦੁਸਤਾਨ ਵਿਚੋਂ ਸਾਰੀ ਉਮਰੇ ਬਾਹਰ ਨਹੀਂ ਕਢ ਸਕਿਆ ਪਰ ਤੂੰ ਵੇਖੀਂ ਹੀਰਿਆ, ਮੈਂ ਤੇਰੀ ਚਾਚੀ ਨੂੰ ਆਪਣੇ ਘਰੋਂ ਕਿਸ ਤਰ੍ਹਾਂ ਕਢਦਾ ਹਾਂ, ਰਤਾ ਮੇਰੀ ਮਦਦ ਤੇ ਰਹੀਂ। ਅਸਾਂ ਵੀ ਇਸ ਗਲ ਉਤੇ ਅਜ ਕਲ ਕੇ ਆਪੂ-ਜਮੇ ਲੀਡਰਾਂ ਵਾਂਗ ਇਕ ਬਿਆਨ ਦੇ ਮਾਰਿਆ ਜੁ ਚਾਚਾ ਜੀ ਦਾ ਇਹ ਨਵਾਂ ਪਰੋਗਰਾਮ ਹਕੀਮ ਅਜਮਲ ਖਾਨ ਦਿਆਂ ਟੋਟਕਿਆਂ ਤੋਂ ਵੀ ਵਧੇਰੇ ਮਫ਼ੀਦ ਹੋਵੇਗਾ ਅਤੇ ਚਾਚੀ ਸ਼ਾਮ ਕੁਰ ਨੂੰ ਚਾਹੀਦਾ ਹੈ ਜੁ ਉਹ ਆਪਣੇ ਸਤੇ ਪੀਰਾਂ ਦੀ ਖੈਰ ਮਨਾਏ ਅਤੇ ਸਿਰ ਤੇ ਪੈਰ ਰਖਦੀ ਹੋਈ ਏਥੋਂ ਇਉਂ ਗਾਇਬ ਹੋ ਜਾਵੇ ਕਿ ਜਿਵੇਂ ਮਦਾਰੀ ਆਪਣੀ ਹਥੇਲੀ ਤੋਂ ਰੁਪੈ ਨੂੰ ਗਾਇਬ ਕਰ ਦੇਂਦਾ ਹੈ, ਪਰ ਸਾਡੀ ਚਾਚੀ ਨੇ ਵੀ ਮਹਾਰਾਜ ਅੰਬਰਸਰ ਦਾ ਪਾਣੀ ਪੀਤਾ ਹੋਇਆ ਸੀ, ਐਨ ਅੜੀ ਰਹੀ, ਜ਼ਰਾ ਖ਼ਮ ਨ ਖਾਧੋ ਸੁ। ਪਰ ਚਾਚੇ ਹੋਰਾਂ ਵੀ

ਮੋਰਚੇ ਪੁਟ ਰਖੇ ਸਨ, ਹਸਪਤਾਲੋਂ ਆਉਂਦੇ ਹੀ ਉਹਨਾਂ ਇਕ ਦਿਨ ਸਾਡੀ ਮੌਜੂਦਗੀ ਵਿਚ ਸਾਨੂੰ ਕਹਿ ਮਾਰਿਆ। ਓਏ ਹੀਰਿਆ, ਏਸ ਸੂਰਾਂ ਦੀ ਸੂਰੀ ਨੂੰ ਘਰੋਂ ਕਿਉਂ ਨਹੀਂ ਕਢਦਾ।

ਤੇ ਅਸੀਂ ਢਾਡੇ ਹੈਰਾਣ, ਜੁ ਕਿਥੇ ਤਾਂ ਚਾਚੇ ਦੀ ਪਹਿਲੀ ਚੇਂਬਰਲੇਨੀ ਪਾਲਿਸੀ ਦੜ ਵਟ ਜ਼ਮਾਨਾ ਕਟ – ਅਤੇ ਕਿਥੇ ਇਹ ਤੜਾਕੇ ਫੜਾਕੇ ਵਾਲਾ ਚਰਚਿਲਿਅਨ ਪਰੋਗਰਾਮ, ਪਰ ਜੋ ਹੋਣੀ ਹੋ ਕੇ ਹੀ ਰਹਿੰਦੀ ਹੈ, ਭਾਵੀ ਕਦੇ ਨਹੀਂ ਟਲਦੀ, ਚਾਚੀ ਸਾਡੀ ਨੇ ਜੁ ਚਾਚੇ ਦੀ ਇਹ ਗਲ ਸੁਣੀ, ਉਹਦੇ ਤਾਂ ਸਤੀਂ ਕਪੜੀਂ ਅਗ ਲਗ ਉਠੀ। ਚਾਚੇ ਤੇ ਪੰਜੇ ਝਾੜ ਕੇ ਇਉਂ ਦੀ ਪਈ ਕਿ ਜਿਵੇਂ ਜੰਗਲੀ ਸਿਹ, ਪਰ ਚਾਚਾ ਵੀ ਉਸ ਦਿਨ ਆਪਣੀ ਆਈ ਤੇ ਆਇਆ ਹੋਇਆ ਸੀ। ਚਾਚੀ ਇਕ ਕਿਹੇ ਤਾਂ ਚਾਚਾ ਅਗੋਂ ਦੀ ਇਕ ਦੀਆਂ ਦਸ ਸੁਣਾਏ, ਦੇ ਤੇਰੇ ਕੀ ਲੇ ਤੇਰੇ ਕੀ, ਬਸ ਜੀ ਜਾਣੋਂ ਸਾਡੇ ਘਰ ਤਾਂ ਬਾੜਦੀਆਂ ਦਾ ਮੋਰਚਾ ਹੀ ਲਗ ਗਿਆ, ਪਰ ਚਾਚਾ ਉਸ ਦਿਨ ਕਹਿਰਾਂ ਤੇ ਆਇਆ ਹੋਇਆ ਸੀ, ਮਹਿਵਰੀ ਤਾਕਤ ਦੇ ਉਸ ਪੈਰ ਤਕ ਨਾ ਲਗਣ ਦਿਤੇ ਅਤੇ ਚਾਚੇ ਦੀ ਬੇਗਮ ਤੇ ਉਸ ਸਮੇਂ ਚਾਚੇ ਅਜਿਹਾ ਬਾਦਸ਼ਾਹ ਕਡ ਮਾਰਿਆ ਜੁ ਚਾਚੀ ਦੀ ਸਾਰੀ ਬਾਜ਼ੀ ਹੀ ਕੋਰਾਂ ਤਾਂ ਮਾਤ ਪਾ ਦਿਤੀ ਅਤੇ ਅਸਾਂ ਵੀ ਵੇਲਾ ਜੁ ਗਨੀਮਤ ਜਾਤਾ ਝਟ ਹੀ ਉਸੇ ਬਿੰਦ ਇਕ ਯੱਕਾ ਜੋੜ ਲਿਆਏ ਅਤੇ ਲੜਦੀ, ਭਿੜਦੀ, ਕਦਮ ਕਦਮ ਪਿਛੇ ਹਟਦੀ ਚਾਚੀ ਨੂੰ ਵਿਚ ਬਿਠਾ, ਚਾਬਕ ਲਾ, ਮਿੰਟਾਂ ਵਿਚ ਔਹ ਜਾ ਤੇ ਔਹ ਜਾ, ਇਉਂ

ਦੀ ਪਤਰਾ ਵਾਚੋ ਜੁ ਟੇਸ਼ਨ ਤੇ ਹੀ ਜਾ ਕੇ ਸਾਹ ਲਿਆ। ਅਤੇ ਜਦੋਂ ਚਾਚੀ ਨੂੰ ਅੰਬਰਸਰ ਵਲ ਜਾਂਦੀ ਗੱਡੀ ਅਪਣੇ ਵਿਚ ਬਿਠਾਕੇ ਤੁਰੀ ਤਾਂ ਅਸਾਂ ਪਲੇਟਫਾਰਮ ਉਤੋਂ ਹੀ ਆਪਣੀ ਅਤੇ ਚਾਚਾ ਜੀ ਦੀ ਆਜ਼ਾਦੀ ਦਾ ਮੁਸ਼ਤਰਕਾ ਐਲਾਨ ਛਾਪ ਦਿਤਾ, ਤੁਸਾਂ ਵੀ ਪੜ੍ਹਿਆ ਏ, ਪਾਠਕ ਜੀ, ਕਿ ਨਹੀਂ, ਨਹੀਂ ਤਾ ਲਓ ਹੁਣ ਪੜ੍ਹੋ, ਪਰ ਸਾਨੂੰ ਆਗਿਆ ਦਿਉ, ਲਓ, ਰਾਮ ਰਾਮ, ਜੈ ਸੀਤਾ ਰਾਮ।



# ਐਲਾਨ ਆਜ਼ਾਦੀ

ਤੁਹਾਨੂੰ ਹੋਵੇ ਈ ਭਾਵੇਂ ਨਾ, ਪਰ ਸਾਨੂੰ ਚੰਗੀ ਤਰਾਂ ਯਾਦ ਹੈ ਮਿਤਰ ਜੀ, ਜੁ ਅਸਾਂ ਤੁਹਾਡੇ ਨਾਲ ਵਚਨ ਕੀਤਾ ਸੀ ਕਿ ਅਗਲੇਰੇ ਪਰਚੇ ਵਿਚ ਅਸੀਂ ਤੁਹਾਡੀ ਦਿਲਚਸਪੀ ਅਤੇ ਮਜੂੰਏ ਆਦਰ ਦੇ ਭੱਲੇ ਪਕੌੜੀਆਂ ਲਈ ਆਪਨੀ ਆਜ਼ਾਦੀ ਦਾ ਐਲਾਨ ਫ਼ਰਮਾਵਾਂਗੇ। ਵਿਚ ਵਿਚ ਨੂੰ ਸਾਡਾ ਖਿਆਲ ਆਪਨੇ ਐਲਾਨ ਨੂੰ ਦਿਲੋਂ ਰੇਡੀਓ ਟੇਸਨ ਦੇ ਪੇਂਡੂ ਪਰੋਗਰਾਮ ਬਾਣੀ ਵੀ ਸੁਣਾਏ ਜਾਣ ਦਾ ਬਣਦਾ ਰਿਹਾ, ਪਰ ਸਾਡੀ ਪਹੁੰਚ ਕਿਉਂਕਿ ਰੇਡੀਓ ਟੇਸਨ ਦੇ ਦਰਵਾਜ਼ੇ ਤਕ ਵੀ ਨਹੀਂ ਸੀ ਇਸ ਲਈ ਅਸਾਂ ਦੀਰਘ ਸੋਚ, ਵਿਚਾਰ ਮਗਰੋਂ ਇਹ ਸ਼ੁਭ ਖਿਆਲ ਤਾਂ ਛਡਾ ਦਿਤਾ ਤੇ ਮੁਲਾਂ ਦੀ ਦੌੜ ਮਸੀਤ ਤੋੜੀ ਆਪਣੇ ਬਚਨਾਂ ਅਨੁਸਾਰ ਅਸੀਂ ਆਪਣਾ ਐਲਾਨ ਬਾਜ਼ਾਬਤਾ ਤੌਰ ਤੇ ਬਗਰਜ਼ ਇਸ਼ਾਇਅਤ ਬ-ਖਿਦਮਤ ਫੈਜ਼ਦਰਜਤ ਬਾਅਜ਼ਮਤ ਜਨਾਬ ਸ੍ਰੀ ਮਾਨ ਮਨੀਜਰ ਸਿੰਘ ਜੀ

ਭੇਜ ਵੀ ਦਿਤਾ ਸੀ ਪਰੰਤੂ ਸਾਨੂੰ ਅਫ਼ਸੋਸ ਹੈ ਜੁ ਉਹਨਾਂ ਸਾਡਾ ਅਲਾਨ ਛਾਪਣੋਂ ਇਉਂ ਇਨਕਾਰ ਕਰ ਦਿਤਾ ਕਿ ਜਿਵੇਂ ਸਮਾਂ ਹੋਇਆ ਹਿੰਦ ਦੀ ਆਜ਼ਾਦੀ ਤੋਂ ਮਿਸਟਰ ਚਰਚਿਲ ਇਨਕਾਰ ਕਰ ਰਹੇ ਸਨ ਅਤੇ ਵਾਪਸੀ ਲਿਖ ਭੇਜਿਉ ਨੇ ਜੁ

'ਲਿਖਤਮ ਮਨੇਜਰ ਸਿੰਘ, ਅਗੇ ਜੋਗ ਸ੍ਰੀ ਭਤਰੀਆ ਜੀ, ਵਾਹਿਗੁਰੂ ਤੁਹਾਡੀ ਭਲੀ ਕਰੇ, ਤੁਸਾਂ ਸ਼ੇਤ ਮੇਰੇ ਨਾਂ ਤੋਂ ਚਾਰ ਸੌ ਬੀਸ ਖਾ ਗਏ ਹੋ, ਪਰ ਅਸਲੀਅਤ ਇਹ ਹੈ ਜੁ ਮੇਰਾ ਨਾਂ ਹੀ ਅਜਿਹਾ ਹੈ, ਨਹੀਂ ਤਾਂ ਜਮੀਅਤ ਤਾਂ ਰਹੀ ਇਕ ਬੰਨੇ, ਮੇਰੇ ਕੋਲ ਤਾਂ ਸਵਾਇ ਮੇਰੀਆਂ ਮੋਟੀਆਂ ਮੋਟੀਆਂ ਐਨਕਾਂ ਅਤੇ ਇਕ ਕਰੜ ਬਰੜੀ ਦਾੜ੍ਹੀ ਦੇ ਹੋਰ ਕੁਝ ਨਹੀਂ ਹੈ। ਹਾਂ, ਬਹੁਤ ਕਰੋ ਬਹੁਤ ਕਰੋ ਤਾਂ ਮੇਰੇ ਪਾਸ ਦੋ ਚਾਰ ਕੰਪਾਜ਼ਟਰ ਜ਼ਰੂਰ ਹਨ, ਅਤੇ ਇਕ ਜਥੇਦਾਰ ਸਾਹਿਬ ਬੀ – ਪਰ ਜਥੇਦਾਰ ਸਾਹਿਬ ਮੋਰਚੇ ਦੀ ਅਣਹੋਂਦ ਕਰਕੇ ਬੇਹਿਸ ਹਨ ਅਤੇ ਕੰਪਾਜ਼ਟਰ ਮੈਟਰ ਦੇ ਨਾਂਹ ਹੋਣ ਕਰਕੇ ਬੇਹਰਕਤ, ਏਸ ਲਈ........ਪਰ ਇਹ ਘਰੋਗੀ ਘਲਾਂ ਹਨ ਅਤੇ ਮਤਲਬ ਦੀ ਗਲ ਇਹ ਹੈ ਜੁ ਅਸੀਂ ਕਬੀਲਦਾਰ ਹਾਂ ਅਤੇ ਤੁਹਾਡਾ ਐਲਾਨ ਛਾਪਣੋਂ ਅਸਮਰਥ ਹਾਂ ਸਾਡੇ ਤੇ ਕਿਰਪਾ ਕਰੋ, ਕਾਂਗਰਸ ਜਹੀ ਜਮਾਤ ਕਿ ਜਹਿਦੇ ਸ਼ਰਧਾਲੂ ਮਿਸਟਰ ਐਮਰੀ ਦੀਆਂ ਅੱਖਾਂ ਵਿਚ ਭਾਰਤ ਦੇਸ਼ ਅੰਦਰ ਆਲੂ ਕਚਾਲੂ ਵੇਚਣ ਵਾਲਿਆਂ ਦੀ ਗਿਣਤੀ ਨਾਲੋਂ ਵੀ ਘਟ ਹਨ। ਜੇ ਅਜਿਹੀ ਜਮਾਤ ਦੇ ਐਲਾਨ ਨੇ ਟੇਸ਼ਨਾਂ ਦੇ ਟੇਸਨ ਚੁਕ ਘਤੇ ਹਨ ਤਾਂ ਸ੍ਰੀ ਭਤਰੀਆ ਜੀ ਮਹਾਰਾਜ, ਤੁਹਾਡੇ ਐਲਾਨ ਨੇ ਤਾਂ ਸਾਡੇ ਕਬੀਲਦਾਰਾਂ ਦੇ ਕੇਰਾਂ ਤਾਂ ਉਹ ਟੇਸਨ ਚੁਕਾ ਦੇਣੇ ਹਨ ਜੁ ਮੁੜ ਸਾਡੀ ਗੱਡੀ ਜੋ ਲੀਹੇ ਚੜ੍ਹ ਗਈ ਤਾਂ

ਮੇਰਾ ਨਾ ਤੁਸਾਂ ਬਿਸ਼ੱਕ ਦੀ ਮਨੀਜਰ ਸਿੰਘ ਹੀ ਧਰ ਦੇਣਾ। ਤੁਸੀਂ ਸ਼ਾਇਦ ਅਜੇ ਕੰਵਾਰੇ ਹੋ, ਏਸੇ ਲਈ ਤੁਹਾਨੂੰ ਸਾਡੇ ਨਾਲ ਕੋਈ ਹਮਦਰਦੀ ਨਹੀਂ ਜਾਪਦੀ, ਆਪ ਤਾਂ ਮੋਇਉਂ ਬ੍ਰਾਹਮਣਾ, ਪਰ ਜਜਮਾਨਾਂ ਨੂੰ ਡੋਬਣਾ ਕਿਥੋਂ ਦਾ ਇਨਸਾਫ਼ ਏ, ਹੁਣ ਤਾਂ ਅੰਗਰੇਜ਼ ਵੀ ਏਸ ਹਥ ਕੰਡੇ ਨੂੰ ਬੁਰਾ ਕਹਿਣ ਲਗ ਪਏ ਹਨ, ਪਰ ਤੁਸੀਂ ਹੋ ਜੁ ਅਜੇ ਵੀ ਏਸ ਹਥਿਆਰ ਦੀ ਵਰਤੋਂ ਤੋਂ ਸੰਕੋਚ ਨਹੀਂ ਕੀਤਾ। ਨਾਲੇ ਤੁਸਾਂ ਸ਼ਾਇਦ ਏਸ ਗਲ ਨੂੰ ਵੀ ਭੁਲਾ ਰਹੇ ਹੋ ਜੁ ਹਦਾਇਤ ਨਾਮਾ ਖਾਵੰਦ ਦੀ ਦਫਾ ਤੇਰਾਂ ਅੰਕ ਐੜਾ ਵੀ ਸਾਡੇ ਰਸਤੇ ਵਿਚ ਇਕ ਵਡੀ ਭਾਰੀ ਰੁਕਾਵਟ ਹੈ, ਓਡੀਓ ਕੁ ਭਾਰੀ ਕਿ ਜਿਤਨੀ ਭਾਰੀ ਕਦੇ ਹਿੰਦੁਸਤਾਨ ਦੀ ਆਜ਼ਾਦੀ ਦੇ ਰਾਹ ਵਿਚ ਮਿਸਟਰ ਕਾਇਦੇ ਆਜ਼ਮ ਦੀ ਪਾਕ-ਸ਼ੈਤਾਨੀ ਸਕੀਮ ਸੀ। ਖ਼ੈਰ ਜੀ ਚੁਕਦੀ ਮੁਕਦੀ ਗਲ ਇਹ ਜੁ ਅਸੀਂ ਤੁਹਾਡਾ ਐਲਾਨ ਨਹੀਂ ਛਾਪ ਸਕਦੇ ਅਤੇ ਜੇ ਤੁਹਾਨੂੰ ਅਪਣਾ ਐਲਾਨ ਵਾਪਸ ਚਾਹੀਦਾ ਹੋਵੇ ਤਾਂ ਵਪਾਰ-ਪੂਰਬਕ ਮੁੜਦੀ ਡਾਕੇ ਛੀਆਂ ਪੈਸਿਆਂ ਦੀਆਂ ਟਿਕਟਾਂ ਘਲਣ ਦੀ ਖੇਚਲ ਕਰੋ।

ਅਸਾਂ ਜਦੋਂ ਇਹ ਚਿਠੀ ਵਾਚੀ, ਸਾਨੂੰ ਤਾਂ ਇਤਨਾ ਗੁੱਸਾ ਆਇਆ, ਇਤਨਾ ਗੁੱਸਾ ਆਇਆ ਜੁ ਸਿੰਧ ਵਿਚ ਆਇਆ ਹੜ੍ਹ ਵੀ ਕੀ ਹੋਣਾ ਏ, ਪਰ ਸਾਨੂੰ ਸਾਡੇ ਚਾਚਾ ਸ਼ਾਮ ਸਿੰਘ ਹੋਰਾਂ ਏਸ ਸਮੇਂ ਬੜਾ ਧੀਰਜ ਦਿਤਾ, ਆਖਿਓ ਨੇ 'ਓਏ, ਇਹ ਮੜੇ ਮਨੀਜਰਾਂ ਦਾ ਕੀ, ਇਹ ਤਾਂ ਸਿਰ ਸੜੇ ਹੁੰਦੇ ਨੀ, ਸਿਰ ਸੜੇ, ਜੇ ਅਸੀਂ ਲੋਕ ਇਹਨਾਂ ਦੀ ਪਰਵਾਹ ਕਰਨ ਲਗ ਜਾਈਏ ਤਾਂ ਮਹੀਨਿਆਂ ਵਿਚ ਹੀ ਭਾਰਤਵਰਸ਼ ਦਿਆਂ ਪਾਗਲਖਾਨਿਆਂ ਵਿਚ ਸਾਢੇ ਗਿਆਰਾਂ ਫ਼ੀ ਸਦੀ ਦਾ ਹੋਰ ਵਾਧਾ ਹੋ ਜਾਏ। ਕੇਰਾਂ

ਹੀਰਿਆ, ਸਾਨੂੰ ਅੰਬਰਸਰ ਜੁ ਰਹਿਣਾ ਪਿਆ, ਅਸੀਂ ਪੁਛਦੇ ਪੁਛਾਂਦੇ ਗੁਰੂ ਰਾਮਦਾਸ ਦੀ ਸਰਾਈਂ ਜਾ ਵੜੇ, ਪਰ ਕੀ ਵੇਖਾਂ, ਬੱਚੂ ਹੀਰਿਆ ਅਗੋਂ ਵੀ ਸੀਖਾਂ ਪਿਛੇ ਬੈਠਾ ਇਹ ਮਨੀਜਰ ਮੁਸਾਫਰਾਂ ਨੂੰ ਵਢ ਵਢ ਪਿਆ ਪਵੇ, 'ਆਖੇ ਕੋਈ ਕਮਰਾ ਨਹੀਂ ਅਸੀਂ ਤੁਹਾਡੇ ਨੌਕਰ ਥੋੜੇ ਹੀ ਹਾਂ।'

'ਪਰ ਇਹ ਕੰਧਾਂ ਏਵੇਂ ਵਿਖਾਵੇਂ ਦੀਆਂ ਹੀ ਚਿਣ ਛਡੀਆਂ ਨੇ, ਮਨੀਜਰ ਸਿਹਾਂ?' ਅਸਾਂ ਮੁਸਾਫਰਾਂ ਦੀ ਭੀੜ ਵਿਚੋਂ ਅਗੇ ਵੀ ਹੋ ਕੇ ਕਿਹਾ, 'ਇਹ ਕਮਰੇ ਹੀ ਤਾਂ ਨੇ, ਪਰ ਇਹ ਤਾਂ ਹੋਈ ਸੂ ਹੋਈ, ਇਹ ਤਾਂ ਦਸ, ਜੁ ਜੇ ਤੂੰ ਸਾਡਾ ਨੌਕਰ ਨਹੀਂ ਤਾਂ ਸਾਡੇ ਗੁਰਾਂ ਦਾ ਤਾਂ ਹੈ ਏਂ ਨਾਂ, ਕਿ ਉਹ ਵੀ ਨਹੀਂ! ਅਤੇ ਸਹੁੰ ਗੁਰਾਂ ਦੀ, ਹੀਰਿਆ, ਸਾਡੀ ਏਸ ਟੋਕ ਤੇ ਮਨੀਜਰ ਸਾਨੂੰ ਅਖਾਂ ਟਡ ਟਡ ਕੇ ਵੇਖਣ ਡਹਿ ਪਿਆ, ਤੇ ਮੂੰਹੋਂ ਬੋਲ ਨਾ ਸੂ ਨਿਕਲੇ। ਅਸਾਂ ਵੀ ਵੇਲਾ ਪਛਾਤਾ ਤੱਤੇ ਤੱਤੇ ਘਾ ਇਕ ਹੋਰ ਠੋਕ ਦਿਤੀ।

'ਨਾਲੇ ਅਸੀਂ ਤਾਂ ਭਾਈ, ਆਹ ਤੇਰੀ ਸ਼ਰੋਮਣੀ ਕਮੇਟੀ ਦੇ ਵੀ ਮੀਂਬਰ ਹਾਂ, ਮੀਂਬਰ, ਤੇ ਕਲ ਨੂੰ ਸਾਡੀ ਮੀਟਿੰਗ ਏ, ਸਾਨੂੰ ਤਾਂ ਕਮਰਾ ਜ਼ਰੂਰੀਓ ਚਾਹੀਦਾ ਏ।'

ਬਸ ਫੇਰ ਕੀ ਸੀ ਹੀਰਿਆ, ਉਹ ਜਣੇ ਨਾ ਪੁਤਰ ਆਪਣੀ ਥਾਂ ਤੋਂ ਇੰਝ ਉਠਿਆ ਜਿਵੇਂ ਸਾਹਿਬ ਡਿਪਟੀ ਦੇ ਆਉਣ ਤੇ ਨੜੇ ਨਾਇਬ ਉਠ ਖੜੋਂਦੇ ਨੇ, ਅਤੇ ਤੂੰ ਮੰਨਣਾ ਨਹੀਂ ਹੀਰਿਆ, ਪਰ ਕਰਤਾਰ ਸਾਖੀ ਏ, ਜੁ ਕਮਰਾ ਤਾਂ ਕਮਰਾ ਉਹਨੇ ਸਾਨੂੰ ਚਾਰ ਨੰਬਰ ਦਾ ਹਾਲ ਹੀ ਖੋਲ੍ਹ ਦਿਤਾ ਅਤੇ ਅਸੀਂ, 'ਜਵਾਰੀਆ ਆਇਆ ਜਿਤ, ਮੰਜੇ ਚਾਰ ਜਵਾਰੀਆਂ ਇਕ' ਵਾਲੀ ਗਲ ਦੇ

ਅਨਕੂਲ ਚਾਰ ਚਾਰ ਮੰਜੀਆਂ ਮਲ ਪਏ । ਸੋ ਕਹਿਣ ਦੀ ਗਲ ਇਹ ਸੀ, ਹੀਰਿਆ, ਜੁ ਅਜਿਹੀਆਂ ਗੱਲਾਂ ਵਿਚ ਦਿਲ ਨਹੀਂ ਢਾਈਦਾ, ਤੂੰ ਇਹਦੇ ਉਪਰਲੇ ਨੂੰ ਲਿਖ ।

ਚਾਚੇ ਹੋਰਾਂ ਦੀ ਇਸ ਨਸੀਹਤ ਨੇ ਅਜਿਹਾ ਅਸਰ ਕੀਤਾ ਜੁ ਮਥੇ-ਪੀੜ ਵਾਲੇ ਅੰਬਰਧਾਰੇ ਨੇ ਵੀ ਕੀ ਕਰਨਾ ਏ ਅਤੇ ਅਸਾਂ ਕਲਮ ਦਵੈਤ ਮੰਗਵਾ ਕੇ ਝਟਾ ਪਟ ਹੇਠ ਲਿਖੀਆਂ ਸਤਰਾਂ ਐਡੀਟਰ ਸਾਹਿਬ ਵਲ ਲਿਖ ਮਾਰੀਆਂ :

'ਵਾਹਿਗੁਰੂ ਜੀ ਕੀ ਫਤਹ ਹੈ ਜੀ । ਬੇਨਤੀ ਹੈ ਕਿ ਸਾਡੀ ਹੇਠ ਲਿਖੀ ਬੇਨਤੀ ਵਲ ਵਿਚਾਰ ਕਰਨਾ (ੳ) ਤੁਹਾਡਾ ਮਨੀਜਰ, ਕਸ਼ਮੀਰ-ਚਲੋ ਦੀ ਲਹਿਰ ਵਿਚਲੇ ਮਾਫੀ-ਮੰਗਣੇ ਮੁਸਲਮਾਨਾਂ ਨਾਲੋਂ ਵੀ ਡਰਪੋਕ ਏ (ਅ) ਦਫਾ ਤੇਰਾਂ ਅੰਕ ਐੜਾ, ਹਦਾਇਤ ਨਾਮਾ ਖਾਵੰਦ ਦਾ ਮੁਆਮਲੇ ਛੇੜ-ਬਹਿਸ ਨਾਲ ਕੋਈ ਸੰਬੰਧ ਨਹੀਂ, ਉਪਰੋਕਤ ਦਫਾ ਤਦ ਲਾਗੂ ਹੁੰਦੀ ਹੈ ਜਦੋਂ 'ਰੋਂਦੇ ਬਾਲ ਨੂੰ ਰੰਨ-ਰਾਣੀ ਦੇ ਹੁਕਮ ਦੇਣ ਤੇ ਵੀ ਮਰਦ ਸੰਭਾਲਣ ਵਿਚ ਅਨਗਹਿਲੀ ਕਰੇ, ਤੇ ਫੇਰ ਏਸ ਵਲੋਂ ਕੀਤੇ ਗਏ ਸਿਆਪੇ ਦਾ ਸੋਹਿਲਾ ਪੜ੍ਹਨ ਲਈ ਮਰਦ ਨੂੰ ਤਹਿਰੀਰੀ ਮੁਆਫੀ ਨਾਮਾਂ ਦੇਣਾ ਪਵੇ' ਪਰ ਏਥੇ ਇਹ ਵਾਕਿਆ ਨਹੀਂ (ੲ) ਤੀਜੇ.........

ਪਰ ਪਾਠਕ ਮਿਤ੍ਰ ਜੀ, ਮੁਕਦੀ ਗਲ ਇਹ ਕਿ ਐਡੀਟਰ ਸਾਹਿਬ ਅਸਲੋਂ ਹੀ ਅੱਖ ਨਿਕਲੇ ਅਤੇ ਉਹਨਾਂ ਸਾਡੀ ਉਪਰੋਕਤ ਅਪੀਲ [illegible] ਕਰਕੇ ਸਾਨੂੰ [illegible] ਵੀ ਅਜਰਾਇ ਤੇ ਦਿਲ ਦੀਵਾਨੀ [illegible] ਅਦਾ ਕਰ ਦਿਤਾ ਅਤੇ ਅਸਾਂ ਲਈ ਮਜਲਿਸ [illegible]

...' ਉਹਨਾਂ ਆਪਣੇ ਮਨੀਜਰਾਂ ਨੂੰ ਹੁਣ ਹੁਕਮ ਦੇ ਦਿਤਾ ਹੈ ਜੁ ਅਗੋਂ ਨੂੰ ਸ੍ਰੀ ਭਤਰੀਆ ਜੀ ਦਾ ਲੇਖ ਭਾਵੇਂ ਦੀ ਆਵੇ ਤੇ ਵੀ ਵੇ ਦੀ ਨਾਂ ਵੀ ਆਵੇ, ਤੁਹਾਡਾ ਫਰਜ਼ ਹੈ ਜੁ ਉਹਨੂੰ ਜ਼ਰੂਰ ਹੀਛਾਪ ਦਿਤਾ ਕ ।'

ਕਿਉਂ ! ਮਨੀਜਰ ਸਾਹਿਬ ਜੇ ਸਾਡੀਓ ਕਹੀ ਮੰਨ ਲੈਣ, ਪਰ ਜੀ ਬਾਬਾ ਨਾਨਕ ਹੋਰੀ ਵੀ ਤਾ ਏਵੇਂ ਨਹੀਂ ਨਾਂ ਲਿਖ ਗਏ 'ਮੂਰਖ ਗੰਢ ਪਵੈ ਮੁਹਿ ਮਾਰ ।'

ਖੈਰ ਜੀ, ਹੋਰ ਤਾਂ ਗਲ ਸੁ ਗਲ, ਸਾਨੂੰ ਇਹ ਬੜਾ ਹੀ ਮਾਣ ਹੈ ਜੁ ਸਾਡੇ ਚਾਚੇ ਹੁਰਾਂ ਦੇ ਐਲਾਨ ਆਜ਼ਾਦੀ ਵਿਚ ਉਹ ਸਾਰੀਆਂ ਹੀ ਸਿਫਤਾਂ ਮੌਜੂਦ ਨੇ ਕਿ ਜਹਿੜੀਆਂ ਸੰਸਾਰ ਦੀਆਂ ਹੇਠ ਲਿਖੀਆਂ ਚੀਜ਼ਾਂ ਵਿਚ ਪਾਈਆਂ ਜਾਂਦੀਆਂ ਹਨ – ਅੰਗਰੇਜ਼ੀ ਮੈਗਨਾਕਾਰਟਾ, ਫਰਾਂਸੀ ਮੈਜੀਨੋ-ਲਾਇਨ, ਕੁਤਬ ਸਾਹਿਬ ਦੀ ਲਾਠ ਮੁਸਲੀਗੀਆਂ ਦੇ ਅਲਾਹਾਬਾਦੀ ਸੋਲਾਂ ਨੁਕਤੇ, ਸਕੰਦਰ-ਬਲਦੇਵ ਸਿੰਘ ਅਹਿਦਨਾਮਾ ਤੇ ਚੀਫ ਖਾਲਸਾ ਦੀਵਾਨ ਦੀ ਅੰਦਰੂਨੀ ਪਾਲਿਸੀ । ਇਹੋ ਨਹੀਂ ਕਿ ਏਸ ਐਲਾਨ ਵਿਚ ਉਪਰੋਕਤ ਪ੍ਰਸਿਧ ਚੀਜ਼ਾਂ ਦੀ ਪਰਸਿਧਤਾਈ ਮੌਜੂਦ ਹੈ, ਪਰ ਏਸ ਤੋਂ ਵੀ ਵਾਧੇ ਦੀ ਗਲ ਇਕ ਹੋਰ ਹੈ ਜੁ ਕਾਂਗਰਸ ਦੇ ਐਲਾਨ ਨਾਲ ਤਾਂ ਕਈਆਂ ਦਾ ਮਤ-ਭੇਦ ਵੀ ਹੈ ਪਰ ਸਾਡੇ ਏਸ ਐਲਾਨ ਨਾਲ ਤਾਂ ਮਨੁਖ-ਮਾਤਰ ਦੀਉ ਹਮਦਰਦੀ ਹੈ– ਰੰਨ ਗੁਲਾਮ ਦੀ ਵੀ ਰੰਨ– ਸਤ ਦੀ ਵੀ, ਰੰਨ ਸਵਾਰ ਅਤੇ ਰੰਨਮਾਰ ਦੀ ਵੀ, ਇਕ ਰੰਨੀਏ ਅਤੇ ਦੋ ਰੰਨੀਏ ਦੀ ਵੀ, ਗਲ ਕੀ ਸਾਡਾ ਐਲਾਨ ਪੜ੍ਹਨ ਨਾਲ ਸੰਬੰਧ ਰਖਦਾ ਹੈ ਅਤੇ ਅਸੀਂ ਆਸ ਕਰਦੇ ਹਾਂ ਜੁ ਹਰੇਕ ਮਰਦ ਪਾਠਕ ਏਸ ਐਲਾਨ ਨੂੰ

ਆਪਣੀ ਅਰਧੰਗੀ ਨੂੰ ਪੜ੍ਹਨ ਲਈ ਦੇਵੇਗਾ ਅਤੇ ਜੇ ਉਹ ਵਿਚਾਰੀ ਕੇਵਲ ਛੋਹਰਟੇ ਤਕ ਹੀ ਪੜ੍ਹੀ ,ਹੋਈ ਹੈ, ਤਾਂ ਉਹਨੂੰ ਪੜ੍ਹ ਕੇ ਸੁਣਾਏਗਾ (ਨੋਟ) ਏਸ ਪੜ੍ਹਨ ਪੜ੍ਹਾਨ ਦੇ ਸ਼ੁਭ ਕੰਮ ਦਾ ਜੋ ਜੋ ਅਸਰ ਕਿਸੇ ਧਿਰ ਉਤੇ ਹੋਵੇ, ਉਹ ਆਪਣੀ ਆਪਣੀ ਹਡ-ਬੀਤੀ ਸਾਨੂੰ ਲਿਖ ਭੇਜਣ ਦੀ ਕਿਰਪਾ ਕਰੇ, ਜ਼ਰੂਰ! ਜ਼ਰੂਰ, ਬਿਲ ਜ਼ਰੂਰ !!

## ਐਲਾਨ ਆਜ਼ਾਦ

(ੳ) ਰੰਨ-ਗੁਲਾਮੀ ਤੋਂ ਆਜ਼ਾਦ ਹੋਣਾ ਹਰੇਕ ਮਰਦ ਦਾ ਪੈਦਾਇਸ਼ੀ ਹਕ ਹੈ, ਕਿ ਜਹਿੜਾ ਸਾਨੂੰ ਅਫਸੋਸ ਹੈ, ਉਹਦੇ ਵਿਆਹ ਹੋਣ ਨਾਲ ਹੀ ਉਸ ਤੋਂ ਖੁਸ ਜਾਂਦਾ ਹੈ।

(ਅ) ਕਿਸੇ ਵਿਗੜੀ ਹੋਈ ਰੰਨ ਦੀ ਏਸ ਮੰਗ ਨੂੰ ਜ

ਲਿਆਓ ਬਾਂਦੀ ਕੋਈ ਐਸਾ ਨਰ
ਬੰਦਾ ਬਾਵਰਚੀ, ਬਹਿਸ਼ਤੀ ਖਰ

ਹਰੇਕ ਮਰਦ ਆਪਣੀ ਇਜ਼ਤ ਆਬਰੋ ਉਤੇ ਜਰਨੈਲ ਰੰਨ ਦੇ ਕ ਸਟਾਲਿਨਗ੍ਰਾਡੀ ਹਮਲੇ ਨਾਲੋਂ ਘਟ ਖਤਰਨਾਕ ਹਮਲਾ ਖਿਆਲ ਨਹੀਂ ਕਰਦਾ – ਏਸ ਲਈ ਉਹ ਆਪਣੇ ਮਰਦ-ਮਿਤਰਾਂ ਦੇ ਬਚਾਉ ਲਈ ਹੇਠ ਲਿਖੀਆਂ ਐਂਟੀ ਟੈਂਕ ਗੰਨਾਂ ਦੀ ਵਰਤੋਂ ਦੀ ਪੁਰ ਜ਼ੋਰ ਅਪੀਲ ਕਰਦਾ ਹੈ :

(੧) ਰੰਨ ਚਾਹ ਪਾਰਟੀ ਤੇ ਜਾਣ ਲਗੇ ਤਾਂ ਪਿਛੋਂ ਵਾਰੀ ਬੱਚੇ ਖਿਡਾਣ ਤੋਂ ਇਨਕਾਰ ਕਰੋ।

(੨) ਸੈਰ ਕਰਦਿਆਂ ਰੰਨ ਦੇ ਨਾਲ ਨਾਲ ਬੱਚੇ ਚੁਕੀ ਫਿਰਨ ਤੋਂ ਵੀ ਨਾਂਹ ਕਰ ਦੇਣਾ ਗੁਣਕਾਰੀ ਸਾਬਤ ਹੋਵੇਗਾ।

(੩) ਸੈਰ ਕਰਦੀ ਕਿਸੇ ਸਖੀ ਸਹੇਲੀ ਦੇ ਜਾ ਵੜੇ ਤਾਂ ਬਾਹਿਰ ਚਕੀਦਾਰਾ ਕਰਨ ਤੋਂ ਸਿਰ ਮਾਰੋ।

(੪) ਰੰਨ ਦੁਕਾਨ ਤੋਂ ਸਾੜ੍ਹੀ ਸਲੀਪਟ ਲੈ ਕੇ ਉਠੇ ਤਾਂ ਗਠੜੀ ਚੁਕਣੋ ਇਨਕਾਰ ਕਰਨਾ ਹੀ ਮਰਦ ਦੀ ਸ਼ਾਨ ਹੈ।

(੫) ਰੰਨ ਦੀ ਪੁੜਪੁੜੀ ਵਿਚ ਚਸਕ ਪੈਂਦੀ ਹੋਵੇ ਤਾਂ ਦਫ਼ਤਰੋਂ ਆ ਕੇ ਉਹਦੇ ਸਿਰ ਘੁਟਣ ਨੂੰ ਆਪਣਾ ਪਹਿਲਾ ਬਲਕਿ ਦੂਜਾ ਤੀਜਾ ਫ਼ਰਜ਼ ਵੀ ਨਾਂਹ ਗਿਣੋ।

(੬) ਰਾਤ ਨੂੰ ਬੱਚੇ ਆਪਣੇ ਨਾਲ ਸਵਾਲਣੋ ਨੰਨਾ ਪੜ੍ਹੋ।

(੭) ਰੁਸ ਕੇ ਪੇਕੇ ਗਈ ਰੰਨ ਨੂੰ ਚਿਠੀ ਪਾਉਣ ਨਾਲੋਂ ਦੋ ਰੰਨਾ ਕਰ ਲੈਣ ਨੂੰ ਤਰਜੀਹ ਦਿਓ।

(ੲ) 'ਲੇਡੀਜ਼ ਫਸਟ' ਦਾ ਨਾਹਰਾ ਕਿਸੇ ਮਤਲਬੀ ਮਰਦ ਦਿਮਾਗ ਦੀ ਕੋਝੀ ਕਾਢ ਹੈ ਕਿ ਜਿਹਨੂੰ ਅਜ ਕਲ ਦੇ ਕਵੀ, ਆਰਟਿਸਟ, ਤੇ ਅਮੀਰ ਸੁਸੈਟੀ ਵਿਚ ਹਿਣਕਣ ਵਾਲੇ ਕਈ ਕੁ ਹੋਰ ਟੱਟੂ ਬੁਲੰਦ ਕਰ ਰਹੇ ਹਨ, ਏਸ ਨਾਹਰੇ ਨੂੰ ਸੁਨਣ ਤੋਂ

ਭਾਰਤ ਦਿਉ ਜਵਾਂ ਮਰਦੋ ਸਾਫ ਇਨਕਾਰ ਕਰੋ ਇਵੇਂ ਹੀ ਜਿਵੇਂ ਕਿ ਚੌਧਰੀ ਛੋਟੂ ਰਾਮ ਦਾ ਮਸਤਾਇਆ ਜਟ ਕਰਾੜ ਦਾ ਟੁਪਿਆ ਮੋੜਨੋਂ ਇਨਕਾਰ ਕਰ ਦੇਂਦਾ ਹੈ।

(ਸ) ਅਜ ਕਲ ਜ਼ਮਾਨਾ ਵਧੀਆ ਮਸ਼ੀਨਰੀ ਦਾ ਹੈ। ਤੇ ਵਰਤਮਾਨ ਜੰਗ ਵੀ ਮਸ਼ੀਨੀ ਜੰਗ ਹੈ, ਫੀਚੂ ਫੀਚੂ ਰਫ਼ਤਾਰ ਦੇ, ਵਿਲੀਆਂ ਬਟੇਕਾਂ ਵਾਲੇ ਹਵਾਈ ਜਹਾਜ਼ ਨੇ ਕਿ ਜਿਹਦੀਆਂ ਨਾਲੀਆਂ ਪਟਟੌਲ ਵੀ ਨਾ ਫੜ ਸਕਣ, ਨਿਸ਼ਾਨੇ ਤੇ ਸਵਾਹ ਅਪੜਨਾ ਤੇ ਖਾਕ ਬੰਬ-ਬਾਰੀ ਕਰਨੀ ਹੈ, ਉਹ ਤਾਂ ਮੋਰਚਿਉਂ ਉਰੇ ਹੀ ਬੰਬ ਸੁਟ ਦੇਵੇਗਾ, ਉਸ ਨੂੰ ਜ਼ਰੂਰ ਨੀਵਾਂ ਹੀ ਵੇਖਣਾ ਪਊ, ਏਸ ਲਈ ਸਾਡੇ ਮਰਦ – ਮਿਤਰੋ ਤਗੜੇ ਬਣੋ ਤੇ ਜੇ ਏਸ ਲਈ ਕਵੀ ਰਾਜ ਹਰਨਾਮ ਦਾਸ ਤੁਹਾਨੂੰ ਧਾਤੂ ਪੁਸ਼ਟ ਦੀ ਵਰਤੋਂ ਦਸੇ ਤਾਂ ਖੁਸ਼ੀ ਨਾਲ ਖਾਉ।

(ਹ) ਰੰਨਾਂ ਦਾ ਰਾਜ ਸਾਡੇ ਦੁਆਲੇ ਏਸ ਤਰ੍ਹਾਂ ਘੇਰੇ ਘੱਤੀ ਜਾ ਰਿਹਾ ਹੈ ਕਿ ਜਿਸ ਤਰ੍ਹਾਂ ਕਦੇ ਰੂਸੀ ਸ਼ਹਿਰਾਂ ਦਵਾਲੇ ਜਰਮਨਾਂ ਨੇ ਕੀਤਾ ਸੀ ਪਰੰਤੂ ਸਾਨੂੰ ਅਫ਼ਸੋਸ ਹੈ ਜੁ ਸਾਡੇ ਮਿਤਰ ਆਪਣੀਆਂ ਰੰਨਾਂ ਦੇ ਰੋਹਬ ਹੇਠਾਂ ਅਜੇ ਵੀ ਇਉਂ ਦੀ ਬੇ ਹਿਸ ਦਬੇ ਪਏ ਹਨ, ਕਿ ਜਿਵੇਂ ਦੀ ਕੋਇਟਾ-ਵਾਸੀ ਭੁਚਾਲ ਦੀ ਹੇਠਾਂ ਦਬੇ ਪਏ ਹੋਣ।

ਪਰਤੂ ਹਿੰਮਤ ਅਗੇ ਕੁਝ ਨਹੀਂ ਠਹਿਰ ਸਕਦਾ, ਠੀਕ ਏਵੇਂ ਹੀ ਜਿਵੇਂ ਰੂਸੀ ਫ਼ੌਜਾਂ ਅਗੇ ਕੋਈ ਨ ਸੁ ਟਿਕਿਆ, ਤੁਸੀਂ ਵੀ ਹਿੰਮਤ ਤੋਂ ਕੰਮ ਲਓ, ਕਾਨਫ਼ਰੰਸਾਂ ਕਰੋ, ਇਸ਼ਤਿਹਾਰ ਦਿਉ, ਤੇ ਥਾਂ ਥਾਂ ਜਲਸੇ ਕਰ ਕੇ ਲਾਊਡ ਸਪੀਕਰਾਂ ਰਾਹੀਂ ਪੜ੍ਹ ਪੜ੍ਹ ਕੇ

ਸੁਣਾਓ ।

ਇਕ ਵੇਰੀ ਵੀ ਜੇ ਇਹ ਹਿੰਮਤ ਕਰ ਲਈ ਤਾਂ ਵੇਖਣਾ ਜੁ ਐਂਗਣ, ਵੈਂਗਣ, ਛਲ ਛਲੈਂਗਣ, ਤੇ ਤਾਰਾ ਮੀਰਾ ਬਕਰਾ, ਸਭ ਇਉਂ ਅਲੋਪ ਹੋ ਜਾਣਗੇ ਜਿਵੇਂ ਕਿ ਸਿਖ ਨੌਜਵਾਨਾਂ ਤੋਂ ਚੀਫ਼ ਖਾਲਸਾ ਦੀਵਾਨ ਦਾ ਅਸਰ ਅਲੋਪ ਹੋ ਗਿਆ ਹੈ। ਬਸ ਹਿੰਮਤ ਕਰੋ, ਤੇ ਆਪਣੀ ਚਾਰਪਾਈ ਤੋਂ ਉਠਦਿਆਂ ਸਾਰ ਹਰ ਜੁਮਾਰਾਤ ਦੀ ਸਵੇਰ ਨੂੰ ਆਪਣੀ ਰੰਨ ਵਲ ਮੂੰਹ ਕਰਕੇ ਹੇਠ ਲਿਖਿਆ ਨਾਹਰਾ ਲਗਾਓ ।

ਮਰਦ ਮਹਾਤਮਾ ਕੀ ਜੈ
ਚਾਚਾ ਸ਼ਾਮ ਸਿੰਘ ਕੀ ਜੈ
ਚਾਚਾ ਸ਼ਾਮ ਸਿੰਘ ਅਮਰ ਰਹੇ
ਮਰਦ ਮਹਾਤਮਾ ਅਮਰ ਰਹੇ ।



